# ਜੋਤ ਕਾ ਜਾਮਾ

# ਸ੍ਰੀ ਗੁਰੂ ਹਰੀ ਸਿੰਘ ਜੀ

# ਸਿਮਰੀਐ

# ਜਿਨ

# ਟੂਟੀ ਲਈ ਮਿਲਾਇ

ਜਿਨ ਨਾਮ ਹਰੀ, ਹਰ[1] ਕਾਮ[2] ਹਰੀ[3],
[4] ਹਰਿ ਰਾਮ, ਹਰੀ ਹਰਿ[5], ਸਾਮ[6] ਜਿਨੇ ।
ਗੁਰ ਅਮਰ ਪੁਰੀ, ਕਸਿ ਕਮਰ ਸਹੀ,
ਗਹਿ ਸਬਰ ਕਹੀ, ਕੀਆ ਕਾਮ ਜਿਨੇ ।
[10] ਦਰਵਾਰ ਕਹੇ, ਸਦ ਸ਼ਾਂਤ ਸਹੇ
[11] ਉਤਪਾਤ ਸਹੇ, ਅਤਿ ਆਮ ਜਿਨੇ ।
[12] ਅਸਿ ਗਿਆਨੈ[13] ਸੰਰੇ ਗੁਰ ਧਿਆਨ ਧਰੇ
[14] ਹਰਿ ਧਿਆਨ ਕਰੇ ਪੂਨਾਮ ਤਿਨੇ ।

ਸ੍ਰੀ ਪੁਤ ਸੰਤ ਧਿਆਨ ਸਿੰਘ ਜੀ
ਕਾਦਰਾ ਬਾਦੀ

(1) ਫਿਕਰ (2) ਕਾਮਨਾ (3) ਨਾਸ ਕਰਦੇ ਹਨ (4) ਸਿੰਘ (5) ਸਿੰਘ
(6) ਜਿਸ ਦੀ ਸਰਨ ਹੈ (7) ਹੁਕਮ (8) ਉਤੇ (9) ਕਹੀ ਮਿਟੀ ਪੁਟਣ ਵਾਲੀ





# *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

## To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information - please contact

Email: NamdhariElibrary@gmail.com

kirpal singh dhana

# ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦੇ ਕੁਛ ਬਚਨ

## ਰਾਮਸਰ ਬਾਰੇ :

(ੳ) ਰਾਮਸਰ ਤੋਂ ਦੂਰ ਜਾ ਕੇ ਮਦਾਨ ਹੋਵੇ।
(ਅ) ਚੀਤਾ ਵੀ ਦੂਰ ਛਡੋ।
(ੲ) ਦਾਤਨ ਵੀ ਦੂਰ ਜਾਕੇ ਕਰੋ।
(ਸ) ਸਣੇ ਕੇਸੀ ਅਦਬ ਨਾਲ ਅਸ਼ਨਾਨ ਕਰੋ।
(ਹ) ਹੁਣ ਤਾਂ ਲੋਕ ਜਗ੍ਹਾ ਰੋਕਦੇ ਹਨ, ਸਮਾਂ ਆਵੇਗਾ ਤਾਂ ਸਭ ਛੁਡਾਈਆਂ ਜਾਣਗੀਆਂ।
(ਕ) ਜੋ ਬੇਅਦਬੀ ਕਰੇਗਾ ਉਸਨੂੰ ਅਸ਼ਨਾਨ ਦਾ ਕੋਈ ਫਲ ਨਹੀ।
(ਖ) ਇਹ ਸਤਿਜੁਗ ਦਾ ਤੀਰਥ ਹੈ।
(ਗ) ਜੋ ਰਾਮਸਰ ਦੀ ਕਾਰ ਕਢੇਗਾ ਸੋ ਖੁਲ੍ਹੀਂ ਦਰਵਾਜੀਂ ਗੁਰੂ ਕੀ ਪੁਰੀ ਕੋ ਜਾਵੇਗਾ।
(ਘ) ਸਤਿਗੁਰੂ (ਰਾਮ ਸਿੰਘ) ਜੀ ਕਾ ਹੁਕਮ ਹੈ ਕਿ ਏਹ ਸਤਿਜੁਗ ਕਾ ਤੀਰਥ ਹੈ। ਰਾਮ ਚੰਦਰ ਜੀ ਏਥੇ ਤਪ ਕੀਤਾ ਹੈ। ਇਸ ਕਰਕੇ ਰਾਮਸਰ ਨਾਮ ਰਖਿਆ ਹੈ। ਅਸਾਂ ਅਪਣੇ ਨਾਮ ਪਰ ਨਾਮ ਨਹੀਂ ਰਖਿਆ ਹੈ।

## ਲੰਗਰ ਦੀ ਮਹਾਨਤਾ:

(ੳ) ਅਸੀਂ ਜੋ ਦਮੜਾ ਲਿਆਂਵਦੇ ਹਾਂ ਲੰਗਰ ਵਾਸਤੇ ਹੀ ਲਿਆਂਵਦੇ ਹਾਂ ਏਥੇ ਜ਼ਮੀਨਾਂ ਨਾਲ ਲੰਗਰ ਨਹੀਂ ਚਲਦਾ। ਆਪ ਸਤਿਗੁਰੂ (ਰਾਮ ਸਿੰਘ) ਜੀ ਕਮਰ ਕੱਸਾ ਕਰੀ ਖੜੇ ਹੈਂ। ਸਾਰਾ ਫਿਕਰ ਸਤਿਗੁਰੂ ਨੂੰ ਹੈ ਸਾਨੂੰ ਤਾਂ ਕੋਈ ਫਿਕਰ ਨਹੀਂ।
(ਅ) ਸਦਣ ਕਿਸੇ ਨੂੰ ਜਾਂਦੇ ਨਹੀਂ, ਆਏ ਨੂੰ ਪਰਸਾਦਾ ਦਿੰਦੇ ਹਾਂ। ਭੁੱਖੇ ਨੂੰ ਜਾਣ ਨਹੀਂ ਦਿੰਦੇ। ਜਿਤਨਾ ਚਿਰ ਅੰਦਰ ਦਾਣੇ ਹੈਂ ਉਤਨਾ ਚਿਰ ਲੰਗਰ ਬੰਦ ਨਹੀਂ ਹੁੰਦਾ। (੧੯੫੬ ਬਿ: ਦੇ ਕਾਲ ਸਮੇਂ)

## ਗਰੀਬੀ:

(ੳ) ਅਸੀਂ ਤਾਂ ਗਰੀਬ ਹਾਂ। ਮਾਲਾ ਹੀ ਫੜਾਵਾਂਗੇ ਜੁਧ ਨਹੀਂ ਕਰਵਾਵਾਂਗੇ। ਸਾਡੇ ਕੋਲ ਵੀ ਗਰੀਬ (ਹੀ) ਰਹਿੰਦੇ ਹਨ।
(ਅ) ਨਿੰਦਕਾਂ ਨੇ ਸਾਡੇ ਨਾਲ ਬਡੀ ਕੀਤੀ ਹੈ। ਕਿਸੇ ਨੇ ਕਸਰ ਨਹੀਂ ਛਡੀ ਹੈ। ਅਸੀਂ ਚੁਪ ਕਰ ਰਹੇ ਹੈਂ। ਜਿਉਂ ਕੰਡੇਰਨਾ ਸਪ ਦੀ ਪੂਛ ਫੜਕੇ ਬੈਠ ਰਹਿੰਦਾ ਹੈ, ਸਰਪ ਆਪੇ ਹੀ ਡੰਗ ਮਾਰ ਮਾਰ ਕੇ ਮਰ ਜਾਂਦਾ ਹੈ। ਇਸੀ ਤਰ੍ਹਾਂ ਨਿੰਦਕ ਨਿੰਦਾ ਕਰਦੇ ਕਰਦੇ ਹਾਰ ਗਏ ਹੈਂ।
(ੲ) (ਗੁਰੂ ਰਾਮ ਸਿੰਘ ਜੀ ਨੇ ਇਕ ਵਾਰ ਅਪਣੇ ਛੋਟੇ ਭਾਈ ਨੂੰ ਬਚਨ ਕੀਤਾ ਸੀ- ਮੇਰਾ ਤਾਂ ਬਰਗ ਮਿਰਗ ਹੈ ਤੇ ਭਾਈ ਤੇਰਾ ਬਰਗ ਚੂਹੇ ਕਾ ਹੈ। ਮੈਂ ਤਾਂ ਜਾਵਾਂਗਾ ਤੇ ਤੂੰ ਐਥੇ ਈ ਬੈਠਾ ਜੜਾਂ ਕਤਰ ਦੇਈਂ। ਗਰੀਬ ਹੋਏ ਕੇ ਦਿਨਕਟੀਂ।)

## ਹੰਕਾਰੀ ਤੇ ਝੂਠਾ :

ਜੋ ਹੰਕਾਰੀ ਜੀਵ ਤੇ ਝੂਠ ਬੋਲਣ ਵਾਲਾ ਹੈ ਉਹ ਨਹੀਂ ਬਖ਼ਸਿਆ ਜਾਣਾ।

## ਭਜਨ ਬਾਣੀ :

(ੳ) ਮੌਤ ਤਾਂ ਸਭ ਦੇ ਸਿਰ ਪਰ ਖੜੀ ਹੈ। ਕੋਈ ਦਿਨ ਦਾ ਹੀ ਚਮਤਕਾਰ ਹੈ। ਧੰਨ ਜਨਮ ਹੈ ਜੋੜੇ ਨਾਮ ਜਪਦੇ ਹੈਂ ਤੇ ਬਾਣੀ ਪੜਦੇ ਹੈਂ।
(ਅ) ਮਨੁਖਾ ਸਰੀਰ ਬਡੇ ਪੁੰਨਾਂ ਕਰਕੇ ਪ੍ਰਾਪਤ ਹੁੰਦਾ ਹੈ। ਅਮੋਲਕ ਸਰੀਰ ਮੈ ਅਮੋਲਕ ਨਾਮ ਮਿਲਿਆ ਹੈ। ਰੀਤੀ ਗੁਰੂ ਜੀ ਕੀ ਮੈ ਤਕੜੇ ਹੋਵੋ। ਢਿੱਲੇ ਨ ਹੋਵੋ।
(ੲ) ਇਕ ਸਿੰਘ ਨੇ ਅਰਜ਼ ਕੀਤੀ, ਜੀ ਚਿਤ ਨੂੰ ਸਾਂਤਗੀ ਮਿਲੇ ਤਾਂ ਹੀ ਡੇਰੇ ਮੇਂ ਰਹਿਣਾ ਠੀਕ ਹੈ। ਸਤਿਗੁਰਾਂ ਬਚਨ ਕੀਤਾ- ਮਨ ਜਾਂਦਾ ਹੈ ਤਾਂ ਜਾਣ ਦਿਓ। ਦ੍ਰਿੜ ਕਰ ਰਖੋ ਸਰੀਰ ਭਜਨ ਬਾਣੀ ਕਰੀ ਜਾਓ। ਮਨ ਆਪੇ ਹੀ ਫਿਰ ਕੇ ਆਇ ਜਾਇਗਾ।

## ਵੀਰ ਦੀ ਯਾਦ:

ਸਤਿਗੁਰੂ (ਰਾਮ ਸਿੰਘ) ਜੀ ਜਦ ਮਸਤਾਨੇ ਹੁੰਦੇ ਸਨ ਤਾਂ ਨੇੜੇ ਨਾ ਸੀ ਕੋਈ ਜਾਂਦਾ। ਮੇਰੇ ਨਾਲ ਬਚਨ ਬਿਲਾਸ ਕਈ ਕਰਨੇ ਪ੍ਰਸੰਨ ਹੋ ਕੇ। ਮੈਂ ਪੁਛਿਆ, ਜੀ ਤੁਸੀਂ ਮੇਰੇ ਨਾਲ ਸੁਭਾਉ ਵੇਲੇ ਨਹੀਂ ਬੋਲਦੇ.....ਸਤਿਗੁਰੂ ਜੀ ਬਚਨ ਕੀਤਾ ਤੇਰੇ ਨਾਲ ਮੈਂ ਸਦਾ ਹੀ ਇਕ ਰੰਗ ਹਾਂ। ਤੇਰੇ ਨਾਲ ਮੇਰਾ ਦੂਜਾ ਸੁਭਾਉ ਕਦੇ ਨਹੀਂ ਹੋਇਆ। ਤੇਰੀ ਬੜੀ ਕਮਾਈ ਕੀਤੀ ਹੋਈ ਹੈ।

## ਇਸ਼ਨਾਨ:

ਸਤਿਗੁਰੂ ਜੀ ਕਾ ਬਚਨ ਹੈ ਜੇਕਰ ਅੰਨ ਪਾਣੀ ਅੰਦਰ ਨਾ ਲੰਘੇ ਤਾਂ ਭੀ (ਸਿੰਘ) ਇਸ਼ਨਾਨ ਕਰ ਲਵੇ। ਇਸ਼ਨਾਨ ਕਰਨੇ ਸੇ ਭਜਨ ਬਾਣੀ ਅੱਛਾ ਹੁੰਦਾ ਹੈ। ਬਿਨਾ ਇਸ਼ਨਾਨ ਭੂਤ ਬਿਰਤੀ ਰਹਿੰਦੀ ਹੈ।

## ਅਟਲ ਪ੍ਰਤਾਪੀ ਬਾਰੇ:

ਇਕ ਸਮੇਂ (ਸਤਿਗੁਰੂ) ਪ੍ਰਤਾਪ ਸਿੰਘ ਜੀ ਖੇਡਦੇ ਹੈਂ। ਦੇਖਕੇ ਬਚਨ ਕੀਤਾ- ਸ਼ਤਾਬੀ ਸ਼ਤਾਬੀ ਬਡਾ ਹੋ। ਫੇਰ ਬਚਨ ਕੀਤਾ- ਏਹੀ ਪੁਛਣਗੇ ਜਿਸਨੂੰ ਪੁਛਣਾ ਹੈ।

ਉਪਰੋਕਤ ਬਚਨ 'ਸ੍ਰੀ ਸਤਿਗੁਰੂ ਬਿਲਾਸ' ਕ੍ਰਿਤ ਭਾਈ ਸੰਤੋਖ ਸਿੰਘ ਜੀ ਵਿਚੋਂ ਸੰਕਲਤ ਕੀਤੇ ਗਏ ਹਨ।

*-ਪ੍ਰੀਤਮ ਸਿੰਘ ਕਵੀ*

੧ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

# ਜੋਤ ਕਾ ਜਾਮਾ




ਜੋਤ ਕੇ ਜਾਮੇ
ਸ੍ਰੀ ਸਤਿਗੁਰੂ ਹਰੀ ਸਿੰਘ ਜੀ ਮਹਾਰਾਜ ਦੇ
ਪ੍ਰਕਾਸ਼ ਉਤਸਵ ਦੀ ਸਭ ਨੂੰ ਵਧਾਈ ਹੋਵੇ

NO. ............/............

DATE ........................

# ਜੋਤ ਕਾ ਜਾਮਾ

# ਸ੍ਰੀ ਗੁਰੂ ਹਰੀ ਸਿੰਘ ਜੀ

# ਸਿਮਰੀਐ

# ਜਿਨ

# ਟੂਟੀ ਲਟੀ ਮਿਲਾਇ

# ਧੰਨ
# ਗੁਰੂ ਹਰੀ ਸਿੰਘ ਜੀ

ਹਰੀ ਹਰ ਹਰੀ ਰੂਪ, ਸਤਿਗੁਰੂ ਹਰੀ ਸਿੰਘ
ਹਰੀ ਅਵਤਾਰ ਧਾਰ, ਆਪ ਪ੍ਰਭੂ ਆਏ ਹੈਂ।
ਗੁਰੂ ਰਾਮ ਸਿੰਘ ਜੀ ਦੇ ਪਿਛੋਂ ਗਦੀ ਬੈਠ ਕੇ ਤੇ
ਸੁੱਕੀ ਖੇਤੀ ਤਾਈਂ ਹਰੀ ਕਰਕੇ ਵਖਾਏ ਹੈਂ।
ਚਾਂਦ ਕੇ ਸਮਾਨ ਗੁਰੂ ਹਰੀ ਸਿੰਘ ਸੋਹਤ ਹੈਂ
ਠੰਡੀ ਠੰਡੀ ਰੋਸ਼ਨੀ ਸੰਗਤ ਮੇਂ ਵਰਸਾਏ ਹੈਂ।
ਮਾਤਾ ਸਦਾ ਕੌਰ ਪਿਤਾ ਜੱਸਾ ਸਿੰਘ ਜੀ ਦੇ ਗ੍ਰਿਹ
ਸ੍ਰੀ ਸਤਿਗੁਰੂ ਹਰੀ ਸਿੰਘ ਭਾਗ ਲਾਏ ਹੈਂ।

o

ਖੁਸ਼ੀਆਂ ਤੇ ਖੇੜੇ ਦਾ ਸੰਦੇਸ਼ ਲਿਆਉਣ ਵਾਲੀ
ਮਿਠੀ ਮਿਠੀ ਪਵਣ ਸੋਹਣੀ ਭੈਣੀ ਵਲੋਂ ਆਈ ਏ
ਪ੍ਰਗਟਿਆ ਜਹਾਨ ਅਜ ਵੀਰ ਹਰੀ ਰਾਮ ਜੀ ਦਾ
ਜੋਤ ਨੂਰਾਨੀ ਸੁੰਦਰ ਮੁਖੜਾ ਇਲਾਹੀ ਏ
ਅੱਸੂ ਸੁਦੀ ਤੀਜ ਸੋਹਣੀ ਹੋਈ ਜਗ ਉਤੇ
ਰਾਗੀਆਂ ਰਬਾਬੀਆਂ ਧੁਨ ਏਹੋ ਗਾਈ ਏ
ਵਾਰੀ ਵੈਂਦਾ ਘੋਲੀ ਜਾਵਾਂ ਏਸ ਸੋਹਣੀ ਮੂਰਤ ਤੋਂ
ਟੁੱਟੀ ਗੰਢ ਦਿਤੀ ਜਿਨ ਵਿਛੜੀ ਮਿਲਾਈ ਏ

ਛੋ. ਸੰਤ ਸੁੰਦਰ ਸਿੰਘ ਜੀ

# ਚੀਨੀ ਵਾਲੇ ਪਾਤਸ਼ਾਹ ਵਲੋਂ ਪ੍ਰਦੇਸ ਜਾਣ ਵੇਲੇ ਸ੍ਰੀ ਸਤਿਗੁਰੂ ਹਰੀਸਿੰਘ ਜੀ ਨੂੰ

## ਹੁਕਮ

ਫੇਰ ਹੁਕਮ ਕੀਤਾ ਬੁਧ ਵੀਰ ਤਾਈਂ, ਫਰਕ ਤੁਸਾਂ ਦੇ ਵਿਚ ਨ ਜਰੀ ਹੈ ਜੀ
ਲੱਤ ਮਾਰ ਕੇ ਮਾਣ ਹੰਕਾਰ ਉਤੇ, ਕੀਤੀ ਤੁਸਾਂ ਤਪੱਸਿਆ ਬੜੀ ਹੈ ਜੀ

ਨਾਮ ਬੁਧ ਸਿੰਘ ਦਾ ਸਮੇਂ ਨਾਲ ਬਦਲੇ, ਰਖਣਾਂ ਸੰਗਤਾਂ ਨੂੰ ਤੁਸਾਂ ਨੇ ਹਰੀ ਹੈ ਜੀ
ਖੇਤੀ ਪੰਥ ਦੀ ਆਪ ਨੂੰ ਸੌਂਪਦੇ ਹਾਂ, ਜ਼ੁਮੇਂਵਾਰੀ ਇਹ ਆਪ ਵਿਚ ਧਰੀ ਹੈ ਜੀ

ਛੱਤੀ ਸਾਲ ਪੂਰੇ ਸਤਿਗੁਰੂ ਹਰੀਸਿੰਘ ਜੀ, ਬਿਰਹੋਂ ਭਜਨ ਦੇ ਵਿਚ ਗਲਤਾਨ ਸੀ ਰਹੇ
ਨੇਤ੍ਰ ਮੁੰਦ ਤੇ ਨੀਵੀਂ ਪਾ ਗਰਦਨ ਸਦਾ, ਮਸਤੀ ਵਿਚ ਗੁਰੂ ਧਿਆਨ ਹੀ ਰਹੇ
ਝੱਖੜ ਝੁਲਦੇ ਰਹੇ ਮੁਸੀਬਤਾਂ ਦੇ ਨਿਤ, ਆਂਵਦੇ ਸਖਤ ਤੁਫਾਨ ਵੀ ਰਹੇ
ਵੈਰੀ ਧਰਮ ਦੇ ਸੀ ਇਹਦੇ ਗਿਰਦ ਫਿਰਦੇ, ਤੇ ਸਤਾਂਵਦੇ ਕਈ ਸ਼ੈਤਾਨ ਭੀ ਰਹੇ

ਐਪਰ ਲਾਜ ਰਖੀ ਚੀਨੀ ਵਾਲੜੇ ਨੇ
ਕੀਤਾ ਕੌਲ ਇਕਰਾਰ ਨਿਬਾ ਦਿਤਾ
ਦੋ ਮੂਰਤਾਂ ਵਿਚ ਇਕ ਜੋਤ ਰਖ ਕੇ ਸਭ ਨੂੰ ਪਰਤੱਖ ਵਿਖਾ ਦਿਤਾ

ਸੂਬਾ ਹਰਨਾਮ ਸਿੰਘ
ਲੁਧਿਆਣਾ

# ਧੰਨ
## ਗੁਰੂ ਹਰੀ ਸਿੰਘ
### ਟੁੱਟੀ ਤੂੰ ਮਿਲਾਈ ਏ

ਗੀਤ

ਧੰਨ ਗੁਰੂ ਹਰੀ ਸਿੰਘ ਟੁੱਟੀ ਤੂੰ ਮਿਲਾਈ ਏ
ਠੰਢੀ ਤੇਰੀ ਮੂਰਤੀ ਨੇ ਠੰਢ ਵਰਤਾਈ ਏ
ਰੁਸੀਆਂ ਬਹਾਰਾਂ ਜਦੋਂ ਰਾਮ ਗਏ ਦੂਰ ਸਨ
ਭਰੇ ਅਰਮਾਨਾਂ ਦੇ ਜੋ ਦਿਲ, ਹੋਏ ਚੂਰ ਸਨ
ਪੰਥ ਦੇ ਬਗੀਚੇ ਖਿਜ਼ਾ ਖੱਲੀਆ ਮਚਾਈ ਏ
ਧੰਨ ਗੁਰੂ ਹਰੀ ਸਿੰਘ ਟੁੱਟੀ ਤੂੰ ਮਿਲਾਈ ਏ
ਖੋਹ ਕੇ ਪਿਆਰਾ ਪਹਿਲਾਂ ਸੀਨਾ ਮੇਰਾ ਸੱਲਿਆ
ਫੇਰ ਮੇਰਾ ਬੂਹਾ ਆਣ ਖੱਲਿਆਂ ਨੇ ਮੱਲਿਆ
ਇੰਜ ਕਹਿੰਦੀ ਭੈਣੀ, ਉਹਦੇ ਚਰਨਾਂ ਨੂੰ ਧਾਈ ਏ
ਧੰਨ ਗੁਰੂ ਹਰੀ ਸਿੰਘ ਟੁੱਟੀ ਤੂੰ ਮਿਲਾਈ ਏ
ਆਪ ਭਾਵੇਂ ਲੱਖਾਂ ਹੀ ਮੁਸੀਬਤਾਂ ਨੇ ਝੱਲੀਆਂ
ਸੰਗਤਾਂ ਨੂੰ ਦੇਂਦੇ ਰਹੇ, ਨਿਤ ਹੀ ਤਸੱਲੀਆਂ
ਗੋਰਾ ਜਾਊ, ਰਾਮ ਆਊ, ਗੱਲ ਸਮਝਾਈ ਏ
ਧੰਨ ਗੁਰੂ ਹਰੀ ਸਿੰਘ ਟੁੱਟੀ ਤੂੰ ਮਿਲਾਈ ਏ
ਲਖਾਂ ਕਾਲ ਪੀੜਤਾਂ ਨੂੰ ਗੋਦ 'ਚ ਬਠਾਲਿਆ
ਸੁਕਿਆਂ ਨੂੰ ਹਰਾ ਕੀਤਾ, ਟੁੱਟਿਆਂ ਸੰਭਾਲਿਆ
ਦੁਖੀਆਂ ਨੂੰ ਗਲ ਲਾ ਕੇ ਦਿੱਤੀ ਵਡਿਆਈ ਏ
ਧੰਨ ਗੁਰੂ ਹਰੀ ਸਿੰਘ ਟੁੱਟੀ ਤੂੰ ਮਿਲਾਈ ਏ

ਸੰਤ ਬਲਬੀਰ ਸਿੰਘ

੧ੴ

ਸ੍ਰੀ ਸਤਿਗੁਰੂ ਰਾਮਸਿੰਘ ਜੀ ਸਹਾਇ

ਸਾਧ ਸੰਗਤ ਨੂੰ ਯਾਦ ਹੋਵੇਗਾ ਕਿ ਮੱਖਣ ਸ਼ਾਹ ਲੁਬਾਣੇ ਦੇ "ਗੁਰੂ ਲਾਧੋ ਰੇ" ਦੀ ਪਲੂ ਫੇਰ ਕੇ ਦੁਹਾਈ ਦੇਣ, ਪਿਛੋਂ ਇਕ ਵੇਰ ਸ੍ਰੀ ਗੁਰੂ ਤੇਗ ਬਹਾਦਰ ਜੀ ਮੱਖਣ ਸ਼ਾਹ ਨੂੰ ਨਾਲ ਲੈ ਕੇ ਸ੍ਰੀ ਹਰਿਮੰਦਰ ਸਾਹਿਬ ਦੇ ਦਰਸ਼ਨ ਕਰਨ ਵਾਸਤੇ ਸ੍ਰੀ ਅੰਮ੍ਰਿਤਸਰ ਗਏ ਸਨ ਗੁਰਦੁਆਰੇ ਦੇ ਪੁਜਾਰੀਆਂ ਨੂੰ ਤੌਖਲਾ ਪੈ ਗਿਆ ਕਿ ਇਹ ਸਮੇਂ ਦੇ ਗੁਰੂ ਹਨ, ਸ਼ਾਇਦ ਸਾਡੇ ਕੋਲੋਂ ਚੜ੍ਹਾਵੇ ਦਾ ਹਿਸਾਬ ਮੰਗਣ ਲਈ ਜਾਂ ਉਂਝ ਹੀ ਗੁਰਦੁਆਰੇ ਤੇ ਕਬਜਾ ਕਰਨ ਲਈ ਆਏ ਹਨ। ਸਾਰੇ ਪੁਜਾਰੀ ਡਰਦੇ ਮਾਰੇ ਗੁਰਦੁਆਰੇ ਦੇ ਦਰਵਾਜੇ ਬੰਦ ਕਰ ਤਾਲੇ ਲਾ ਕੇ ਲੁਕਛਿਪ ਗਏ। ਅੰਤਰਜਾਮੀ ਸਤਿਗੁਰੂ ਜੀ ਪੁਜਾਰੀਆਂ ਦੀ ਬਦਨੀਯਤ ਨੂੰ ਤਾੜ ਗਏ ਅਤੇ ਬਾਹਰੋਂ ਹੀ ਗੁਰਦੁਆਰੇ ਨੂੰ ਨਮਸਕਾਰ ਕਰ ਕੇ ਚਲੇ ਗਏ ਸ

ਇਸੇ ਤਰਾਂ ਸੰਮਤ ੧੯੨੪ ਦੀ ਦੀਵਾਲੀ ਦੇ ਮੌਕੇ ਤੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸ੍ਰੀ ਹਰਿਮੰਦਰ ਸਾਹਿਬ ਜੀ ਦੇ ਦਰਸ਼ਨ ਕਰਨ ਵਾਸਤੇ ਸ੍ਰੀ ਅੰਮ੍ਰਿਤਸਰ ਆਏ। ਉਸ ਸਮੇਂ ਤਕਰੀਬਨ ਵੀਹ ਹਜਾਰ (20000) ਨਾਮਧਾਰੀ ਸਿਖ ਆਪ ਜੀ ਦੇ ਨਾਲ ਸਨ। ਸਰਕਾਰੀ ਅਫਸਰਾਂ ਨੇ ਬੜਾ ਸੁਆਗਤ ਕੀਤਾ। ਸ਼ਹਿਰ ਦੇ ਵਡੇ ਵਡੇ ਸਰਦਾਰ, ਪਤਵੰਤੇ, ਸਰਕਾਰੀ ਅਫਸਰ ਅਤੇ ਚੌਧਰੀ ਵੀ ਦਰਸ਼ਨ ਕਰਨ ਵਾਸਤੇ ਆਏ, ਪੋਲੀਸ ਦਾ ਪੂਰਾ ਇੰਤਜਾਮ ਸੀ।

ਗਿਆਨੀ ਗਿਆਨ ਸਿੰਘ ਜੀ ਇਸ ਤਰਾਂ ਲਿਖਦੇ ਹਨ

ਦੀਪ ਮਾਲਾ ਚੌਬੀ ਸਾਲ ਹੂ ਕੀ ਪਰ ਸੁਧਾਸਰ,
ਆਯੋ ਹਾਕਮੋਂ ਨੈ ਕੀਨੀ ਖਾਤਰ ਸੁਰੰਗ ਹੈ।
ਉਤਰਯੋ ਬਹਿਰ ਚਾਟੀਵਿੰਡ ਦਰਵਾਜੇ ਹੂ ਤੇ,
ਬੀਸਕ ਹਜਾਰ ਕੂਕਾ ਸਿੰਘ ਬਯੋ ਸੰਗਿ ਹੈ।
ਪਰਸ਼ਾਦ ਭੇਟ ਲੈ ਅਪਾਰ ਜਬਿ ਦਰਬਾਰ ਆਯੋ,
ਤੌ ਪੁਜਾਰੀਓਂ ਨੈ ਕੀਨ ਯੋਂ ਕੁਢੰਗ ਹੈ।

Translation by Dr Harbhujan Singh is as follows:-

(Ik) Sri Satguruji was accorded a warm welcome by the Government officials when he (Satguruji) visited Amritsar during the Diwali festival in 1924 Bikrami. He camped outside Chativind gate, with nearly twenty thousand KUKAS in company. He went to the Golden temple with abundant offering of Prasad; but the Pujaris (Clerics) acted malevolently.

ਗੁਰਦੁਆਰੇ ਦੇ ਪੁਜਾਰੀ ਸਤਿਗੁਰੂ ਜੀ ਦੀ ਸੋਭਾ ਵੇਖਕੇ ਜਰਨ ਸਕੇ। ਉਨ੍ਹਾਂ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਸਿਖੀ ਨਾਲ ਕੋਈ ਵਾਸਤਾ ਨਹੀਂ ਸੀ ਭਾਵੇਂ ਵਧੇ ਜਾਂ ਘਟੇ। ਉਨ੍ਹਾਂ ਦਾ ਸਿਖਾਂ ਦੇ ਆਚਰਣ ਦਾ ਸੱਤਾਸ ਹੋਵੇ ਜਾਂ ਸਿਖਾਂ ਦਾ

ਭਜਨ ਬਾਣੀ ਕਰਨ ਨਾਲ ਵੀ ਕੋਈ ਵਾਸਤਾ ਨਹੀਂ ਸੀ।
ਉਨ੍ਹਾਂ ਨੂੰ ਤਾਂ ਆਪਣੀ ਮਾਨਤਾ ਅਤੇ ਭੇਟਾ ਦੇ ਘਟ ਜਾਣ ਦਾ ਫਿਕਰ ਸੀ।
ਪੁਜਾਰੀ ਜਾਂ ਮਹੰਤ ਗੁਰਦੁਆਰਿਆਂ ਨੂੰ ਅਪਣੀ ਨਿੱਜੀ ਜਾਇਦਾਦ ਸਮਝਦੇ ਸਨ ਅਤੇ ਭੇਟਾ ਨੂੰ ਜਾਇਦਾਦ ਦੀ ਆਮਦਨ ਸਮਝਦੇ ਸਨ। ਹੁਣ ਜਦੋਂ ਸਤਿਗੁਰੂ ਰਾਮ ਸਿੰਘ ਜੀ ਭੇਟਾ ਅਤੇ ਕੜਾਹ ਪਰਸ਼ਾਦ ਲੈਕੇ, ਸੰਗਤ ਸਮੇਤ ਢੋਲਕੀ ਛੈਣਿਆਂ ਨਾਲ ਕੀਰਤਨ ਕਰਦੇ ਹੋਏ, ਸ੍ਰੀ ਹਰਿਮੰਦਰ ਸਾਹਿਬ ਦੇ ਦਰਸ਼ਨ ਕਰਨ ਵਾਸਤੇ ਆਏ ਤਾਂ ਪੁਜਾਰੀਆਂ ਨੂੰ ਤੌਖਲਾ ਪੈ ਗਿਆ ਕਿ ਸ਼ਾਇਦ ਗੁਰਦੁਆਰੇ ਤੇ ਕਬਜਾ ਹੀ ਨ ਕਰ ਲੈਣ। ਪੁਜਾਰੀ ਨਹੀਂ ਸਨ ਚਾਹੁੰਦੇ ਕਿ ਸਤਿਗੁਰੂ ਜੀ ਗੁਰਦੁਆਰੇ ਦੇ ਅੰਦਰ ਆਉਣ। ਇਸੇ ਲਈ ਅਗੋਂ ਰੋਕਣ ਲਈ ਬਹਾਨੇ ਨਾਲ ਕਈ ਸ਼ਰਤਾਂ ਰਖਕੇ ਅਰਦਾਸ ਕਰਨ ਤੋਂ ਇਨਕਾਰ ਕਰ ਦਿੱਤਾ

ਕੋਈ ਤੋ ਹਜ਼ਾਰੋਂ ਹੀ ਰੁਪਯਾ ਰਿਸ਼ਵਤ ਮਾਂਗੈ,
ਕੋਊ ਤਨਖਾਹਿ ਚਾਰ ਪਾਂਚ ਲਾਖ ਮੰਗ ਹੈ
ਹੋਇ ਕੈ ਮਸਤ ਕੋਊ, ਕੂਕਾ ਨ ਉਤਾਰੈ ਪਾਗ,
ਸਿੱਖ ਨ ਕਹਾਵੈ ਤੇਰੋ, ਧਾਰੈ ਨੀਲ ਰੰਗ ਹੈ

*Some (Pujaris) demanded Thousands of rupees as bribe, while Others insisted on imposition of a religious fine as big as four & five lakh of rupees. Other Condition :- No kuka shall take off his turban while in ecstasy, nor shall he call himself your Sikh. and he shall wear a blue dress.*

ਭਾਵ ਇਹ ਹੈ ਕਿ "ਉਲਟਾ ਚੋਰ ਕੋਤਵਾਲ ਨੂੰ ਡਾਂਟੇ" ਅਨੁਸਾਰ ਪੁਜਾਰੀ ਆਪ ਤਾਂ ਗਾਣੇ ਗਵਾਤੇ ਸਨ ਅਤੇ ਤਨਖਾਹ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਗੱਦੀ ਦੇ ਮਾਲਕ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਲਾ ਰਹੇ ਸਨ। ਤਨਖਾਹ ਤਾਂ ਇਸ ਤਰ੍ਹਾਂ ਲਾ ਰਹੇ ਸਨ ਜਿਵੇਂ ਆਪ ਬੜੇ ਸੱਚੇ ਅਤੇ ਸੁੱਚੇ ਸਾਧੂ ਸਨ, ਪਰ ਅਸਲ ਵਿਚ ਇਹ ਪੁਜਾਰੀ "ਮਨਿ ਅੰਧਾ ਨਾਉ ਸੁਜਾਣ" ਹੀ ਸਨ

ਅਫਸੋਸ ਸਦ ਅਫਸੋਸ। ਆਪ ਹੀ ਸੋਚੋ ਕਿ ਇਹ ਸੰਗਤ ਦਾ ਕੀ ਸਵਾਰਦੇ ਹੋਣਗੇ? ਜਾਂ ਸੰਗਤ ਇਨ੍ਹਾਂ ਕੋਲੋਂ ਕੀ ਸਿਖਿਆ ਲੈਂਦੀ ਹੋਵੇਗੀ? ਬਾਣੀ ਵਿਚ ਤਾਂ ਇੰਞ ਲਿਖਿਆ ਹੈ

**ਗੁਰ ਸਦਾਏ ਅਗਿਆਨੀ ਅੰਧਾ**
**ਕਿਸ ਓਹ ਮਾਰਗਿ ਪਾਏ**

ਭਾਵ ਜਿਹੜਾ ਆਪ ਹੀ ਅੰਨ੍ਹਾ ਹੋਵੇ ਉਸਨੇ ਦੂਜਿਆਂ ਨੂੰ ਰਾਹ ਕੀ ਦਸਣਾ ਹੈ? ਹੁਣ ਇਨ੍ਹਾਂ ਦੀ ਤਨਖਾਹ ਵੀ ਪੜ੍ਹ ਲਈਏ। ਕੋਈ ਪੁਜਾਰੀ ਹਜਾਰ ਰੁਪਏ ਵੱਢੀ ਮੰਗਦਾ ਹੈ ਅਤੇ ਕੋਈ ਚਾਰ ਪੰਜ ਲਖ ਰੁਪਏ ਤਨਖਾਹ ਵਜੋਂ ਮੰਗਦਾ ਹੈ

ਫਿਰ ਨਾਲ ਇਹ ਵੀ ਸ਼ਰਤਾਂ ਰਖਦੇ ਹਨ ਕਿ ਕੋਈ ਸਿਖ ਤੁਹਾਨੂੰ
ਗੁਰੂ ਨ ਆਖੇ, ਕੋਈ ਸਿਖ ਮਸਤਾਨਾ ਨ ਹੋਵੇ ਅਤੇ ਨ ਹੀ ਕੋਈ ਅਪਣੀ ਪਗ ਉਤਾਰੇ
ਅਤੇ ਨ ਹੀ ਕਿਸੇ ਸਿਖ ਨੂੰ ਨੀਲੇ ਬਸਤਰ ਪਹਿਨਣ ਦੀ ਮਨਾਹੀ ਹੋਵੇ।
ਇਸਦੇ ਉੱਤਰ ਵਿਚ ਸ੍ਰੀ ਸਤਿਗੁਰੂ ਜੀ ਨੇ ਪੁਜਾਰੀਆਂ ਨੂੰ ਸਮਝਾਂਦਿਆਂ ਆਖਿਆ।

**ਕਹਯੋ ਰਾਮ ਸਿੰਘ ਏਹ ਬਾਤ ਸਭਿ ਗੁਰੂ ਵਸ**
**ਸ਼ਕਤਿ ਨ ਮੋ ਮੈਂ ਏਤੀ ਫੇਰੋਂ ਮਨ ਢੰਗ ਹੈ।**

*Sri Satguru ji replied that these conditions can be enforced by none but the Guru himself. It is beyond me to change the very psyche of the people.*

ਸ੍ਰੀ ਸਤਿਗੁਰੂ ਜੀ ਨੇ ਆਖਿਆ ਕਿ ਸਿਖ ਨੂੰ ਤਨਖਾਹ ਲਾਉਣ ਦਾ ਹਕ ਸਿਰਫ ਸਤਿਗੁਰੂ
ਜੀ ਨੂੰ ਹੀ ਹੁੰਦਾ ਹੈ। ਜੇ ਤੁਸੀਂ ਅਪਣੇ ਆਪ ਨੂੰ ਕੁਝ ਸਮਝੀ ਬੈਠੇ ਹੋ ਤਾਂ
ਮੈਨੂੰ ਦੱਸੋ ਕਿ ਮੈਨੂੰ ਕਿਸ ਦੋਸ਼ ਕਰ ਕੇ ਤਨਖਾਹ ਲਾ ਰਹੇ ਹੋ। ਕੀ ਮੈਂ ਕਿਸੇ ਗਊ
ਨੂੰ ਮਾਰਿਆ ਹੈ? ਕੀ ਮੈਂ ਕਿਸੇ ਸਾਧੂ ਸੰਤ ਦੀ ਹੱਤਿਆ ਕੀਤੀ ਹੈ? ਕੀ ਮੈਂ ਕੋਈ ਲੜਕੀ ਵੇਚੀ
ਜਾਂ ਮਾਰੀ ਹੈ? ਕੀ ਮੈਂ ਕਿਸੇ ਆਚਾਰਹੀਨ ਦਾ ਧਨ ਖਾਧਾ ਹੈ? ਇਨ੍ਹਾਂ ਤੋਂ ਬਿਨਾ ਜੇ ਕੋਈ
ਹੋਰ ਵੀ ਦੋਸ਼ ਹੈ ਤਾਂ ਮੈਨੂੰ ਦੱਸੋ।

ਹੋਰ ਜੋ ਗੁਰੂ ਸਦਾਉਣ ਦੀ ਗੱਲ ਹੈ ਉਹ ਵੀ ਸੁਣ ਲਉ। ਮੈਂ ਕੋਈ ਢੰਡੋਰਾ ਨਹੀ
ਫਿਰਾਯਾ ਹੋਇਆ ਕਿ ਮੈਨੂੰ ਗੁਰੂ ਜ਼ਰੂਰ ਆਖੋ ਅਤੇ ਨ ਹੀ ਮੈਂ ਕੋਈ ਐਲਾਨ ਕੀਤਾ ਹੈ ਕਿ
ਮੈਨੂੰ ਸਤਿਗੁਰੂ ਜ਼ਰੂਰ ਆਖੋ। ਇਹ ਤਾਂ ਆਪੋ ਆਪਣੀ ਭਾਵਨਾ ਹੈ। ਸਾਰੇ ਸੰਸਾਰ ਵਿਚ
ਭਾਵਨਾ ਅਨੁਸਾਰ ਹੀ ਇਕ ਦੂਜੇ ਨਾਲ ਵਰਤਾਉ ਕੀਤਾ ਜਾਂਦਾ ਹੈ। ਤੁਸੀ ਸਿਆਣੇ
ਹੋ ਅਤੇ ਜਾਣਦੇ ਹੋ

**ਕੋਈ ਆਖੈ ਭੂਤਨਾ, ਕੋ ਕਹੈ ਬੇਤਾਲਾ**
**ਕੋਈ ਆਖੈ ਆਦਮੀ ਨਾਨਕੁ ਵੇਚਾਰਾ॥**

ਹੁਣ ਮਸਤਾਨਿਆਂ ਦੀ ਗੱਲ ਵੀ ਸੁਣ ਲਉ। ਸਿਖ ਅਪਣੇ ਆਪ ਮਸਤਾਨੇ
ਨਹੀਂ ਹੁੰਦੇ। ਇਹ ਤਾਂ ਸ਼ਬਦ ਦੀ ਚੋਟ ਹੈ ਜਿਸ ਨੂੰ ਲਗਦੀ ਹੈ ਉਹ ਹੀ ਮਸਤਾਨਾ
ਹੋ ਜਾਂਦਾ ਹੈ। ਜੇ ਮੇਰੇ ਤੇ ਇਤਬਾਰ ਨਹੀਂ ਤਾਂ ਸ੍ਰੀ ਆਦਿ ਗ੍ਰੰਥ ਸਾਹਿਬ ਜੀ ਵਿਚੋਂ
ਤਸਦੀਕ ਸ਼ੁਦਾ ([illegible] Certified) ਫੈਸਲਾ ਪੜ੍ਹ ਲਉ

**ਆਪਨ ਬਉਰਾ, ਰਾਮ ਕੀਓ ਬਉਰਾ।**

ਤੁਸੀਂ ਆਪ ਹੀ ਵਿਚਾਰੋ ਕਿ ਭਾਈ ਗੁਰਦਾਸ ਜੀ ਨੇ ਐਵੇਂ ਤੇ ਨਹੀਂ ਲਿਖਿਆ

**ਦਰਸਨ ਦੇਖਤ ਹੀ, ਸੁਧ ਕੀ ਨ ਸੁਧ ਰਹੀ,**

**ਬੁਧਿ ਕੀ ਨ ਬੁਧਿ ਰਹੀ, ਮਤਿ ਮੈਂ ਨ ਮਤਿ ਹੈ ।**

ਜਦੋਂ ਕਿਸੇ ਨੂੰ ਆਪਣੀ ਸੁਧ ਬੁਧਿ ਹੀ ਨ ਹੋਵੇ ਉਦੋਂ ਉਸ ਨੇ ਕੇਸਾਂ ਦਾ ਜਾਂ ਅਪਣੀ ਪੱਗ ਦਾ ਖਿਆਲ ਕੀ ਰਖਣਾ ਹੈ ?

ਸ੍ਰੀ ਸਤਿਗੁਰੂ ਜੀ ਦੀਆਂ ਸੱਚੀਆਂ ਗੱਲਾਂ ਸੁਣ ਕੇ ਪੁਜਾਰੀ ਜਵਾਬ ਤਾਂ ਕੋਈ ਦੇ ਨ ਸਕੇ ਪਰ ਮੈਂ ਨ ਮਾਨੂੰ, ਮੈਂ ਨ ਮਾਨੂੰ ਵਾਲੀ ਜਿਦ ਤੇ ਡਟੇ ਰਹੇ । ਅਸਲ ਵਿਚ ਪੁਜਾਰੀ ਚਾਹੁੰਦੇ ਸਨ ਕਿ ਪੋਲੀਸ ਅਤੇ ਆਏ ਹੋਏ ਵਡੇ ਹਾਕਮਾਂ ਸਾਮ੍ਹਣੇ ਕੋਈ ਝਗੜਾ ਹੋਵੇ ਅਤੇ ਸਤਿਗੁਰੂ ਜੀ ਨੂੰ ਦੋਸ਼ੀ ਠਹਿਰਾਇਆ ਜਾਏ, ਪਰ ਅੰਤ੍ਰਜਾਮੀ ਸਤਿਗੁਰੂ ਜੀ ਨੇ ਪੁਜਾਰੀਆਂ ਦੀ ਕੁਟਲ ਨੀਤੀ ਨੂੰ ਭਾਂਪ ਲਿਆ ਅਤੇ ਉਥੇ ਹੀ ਗੁਰਦੁਆਰੇ ਵੱਲ ਮੂੰਹ ਕਰ ਆਪ ਹੀ ਅਰਦਾਸ ਕਰ ਲਈ ਅਤੇ ਹੁਕਮ ਕਰਕੇ ਕੜਾਹ ਪਰਸ਼ਾਦ ਸੰਗਤ ਵਿਚ ਵਰਤਵਾ ਦਿੱਤਾ

ਸਾਖੀ ਲਿਖਣ ਦਾ ਭਾਵ ਹੈ ਕਿ ਮਸਤਾਨੇ ਅਪਣੇ ਆਪ ਮਸਤਾਨੇ ਨਹੀਂ ਹੁੰਦੇ ।

**ਹੁ ਪਿਰਮ ਪਿਆਲਾ ਖਸਮ ਕਾ ਜੈ ਭਾਵੈ ਤੈ ਦੇਇ ।**

ਇਹ ਮਸਤਾਨੇ ਮਸਤੀ ਦੀ ਹਾਲਤ ਵਿਚ ਕਈ ਐਸੇ ਬਚਨ ਜਾਂ ਕਈ ਐਸੇ ਕੌਤਕ ਕਰ ਜਾਂਦੇ ਹਨ ਕਿ ਦੁਨਿਆਦਾਰੀ ਲੋਕ ਸਮਝ ਨਹੀਂ ਸਕਦੇ । ਕਈ ਮਸਤਾਨੇ ਤਾਂ ਮੈਂ ਖੁਦਾ ਮੈਂ ਖੁਦਾ ( [illegible] ) ਕਹਿਣ ਤੋਂ ਵੀ ਗੁਰੇਜ਼ ਨਹੀਂ ਕਰਦੇ । ਪਰ ਕਮਾਲ ਦੀ ਗਲ ਹੈ ਕਿ ਦੁਨਿਆਦਾਰੀ ਲੋਕ ਚਿੜ੍ਹ ਕੇ ਐਸੇ ਮਸਤਾਨੇ ਦਾ ਸਿਰ, ਧੜ ਨਾਲੋਂ ਜੁਦਾ ਕਰਨ ਲਈ ਤਲਵਾਰ ਚਲਾਂਦੇ ਹਨ ਤਲਵਾਰ ਦਾ ਵਾਰ ਵੀ ਠੀਕ ਨਿਸ਼ਾਨੇ ਤੇ ਹੁੰਦਾ ਹੈ ਪਰ ਮਸਤਾਨੇ ਦਾ ਸਿਰ ਜਿਉਂ ਕਾ ਤਿਉਂ ਹੀ ਰਹਿੰਦਾ ਹੈ ਭਾਵ ਕਟਿਆ ਨਹੀਂ ਜਾਂਦਾ । ਮਸਤਾਨਿਆਂ ਦੇ ਬੋਲ ਵੀ ਐਸੇ ਹੁੰਦੇ ਹਨ ਜਿਹੜੇ ਜਾਂ ਤਾ ਤਤਛਿਨ ਹੀ ਪੂਰੇ ਹੋ ਜਾਂਦੇ ਹਨ ਜਾਂ ਕੁਝ ਸਮਾ ਪਾ ਕੇ ਪੂਰੇ ਹੋ ਜਾਂਦੇ ਹਨ ।

ਇਥੇ ਮੈਨੂੰ ਇਕ ਮਸਤਾਨੇ ਬਾਬਾ ਬੈਂਕਾ ਜੀ ਦੀ ਸਾਖੀ ਯਾਦ ਆਉਂਦੀ ਹੈ :-

ਬਾਬਾ ਬੈਂਕਾ ਜੀ ਹਜਰੋ ਤੋਂ ਥੋੜੀ ਦੂਰ ਇਕ ਪਿੰਡ ਮਲਾਹ ਦੇ ਰਹਿਣ ਵਾਲੇ ਸਨ, ਪਹਿਲਾਂ ਤਾਂ "ਜਬ ਲਉ ਨਹੀ ਭਾਗ ਲਿਲਾਰ ਉਦੈ, ਤਬ ਲਉ ਭ੍ਰਮਤੇ ਫਿਰਤੇ ਬਹੁ ਧਾਯਉ" । ਅਨੁਸਾਰ ਹੀ ਸਨ ਪਰ ਜਦੋਂ ਸ੍ਰੀ ਗੁਰੂ ਬਾਲਕ ਸਿੰਘ ਜੀ ਦਾ ਜੱਸ ਸੁਣ ਹਜਰੋ ਆ ਕੇ ਸਤਿਗੁਰੂ ਜੀ ਕੋਲੋਂ ਭਜਨ ਲਿਆ ਤਾਂ

'ਮਨਹਿ ਪ੍ਰਗਾਸੁ ਭਇਓ ਭ੍ਰਮ ਨਾਸਿਓ ਮੰਤ੍ਰ ਦੀਓ ਗੁਰ ਕਾਨ'

ਅਨੁਸਾਰ ਭਜਨ ਲੈਂਦਿਆਂ ਸਾਰ ਹੀ ਮਸਤ ਹੋ ਗਏ । ਮਸਤੀ ਵਿਚ [illegible] ਲਬਾ ਲਬ

ਲਬਾ ਲਬ ਦਾ ਬੋਲਾ ਕਰਨ ਲਗ ਪਏ । ਏਸੇ ਮਸਤੀ ਦੀ
ਹਾਲਤ ਵਿਚ ਹੀ ਬਾਬਾ ਜੀ ਕਈ ਵੇਰ ਤਿੰਨ ਆਸਣ ਵਿਛਾ ਕੇ ਕਿਹਾ ਕਰਦੇ ਸਨ

ਆਓ ਬਾਬਾ ਬਾਲਕ ਸਿੰਘ ਜੀ ਬੈਠੋ
ਆਓ ਬਾਬਾ ਰਾਮ ਸਿੰਘ ਜੀ ਬੈਠੋ
ਆਓ ਬਾਬਾ ਬੁਧ ਸਿੰਘ ਜੀ ਬੈਠੋ

ਸਧਾਰਨ ਬੁੱਧੀ ਵਾਲੇ ਪੁਰਖ ਬਾਬਾ ਜੀ ਦੇ ਇਨ੍ਹਾਂ ਵਾਕਾਂ ਨੂੰ ਸਮਝ ਨ ਸਕੇ । ਸਮਝਣ ਵੀ ਕਿਸ ਤਰ੍ਹਾਂ ? ਇਹ ਸਮਾਂ ਉਹ ਸੀ ਜਦੋਂ ਸਤਿਗੁਰ ਰਾਮ ਸਿੰਘ ਜੀ ਹਾਲੀ ਨ ਗੁਰੂ ਬਾਲਕ ਸਿੰਘ ਜੀ ਨੂੰ ਮਿਲੇ ਸਨ ਅਤੇ ਨ ਹੀ ਹਜ਼ਰੋ ਸਾਹਿਬ ਗਏ ਸਨ। ਹਜ਼ਰੋ ਸਾਹਿਬ ਦੀ ਸੰਗਤ ਨੂੰ ਤਾਂ ਬਾਬੇ ਰਾਮ ਸਿੰਘ ( ਸਤਿਗੁਰੂ ਰਾਮ ਸਿੰਘ ਜੀ) ਅਤੇ ਬਾਬੇ ਬੁਧ ਸਿੰਘ (ਸਤਿਗੁਰੂ ਹਰੀ ਸਿੰਘ ਜੀ ) ਜੀ ਦਾ ਚਿਤ ਚੇਤਾ ਵੀ ਨਹੀਂ ਸੀ । ਸੰਗਤ ਸਮਝੇ ਜਾਂ ਨਾ ਸਮਝੇ ਪਰ ਸਾਧ ਦਾ ਬਚਨ ਭਾਵੇਂ ਭਵਿਖ ਸੂਚਕ ਸੀ ਪਰ ਹੈ ਤਾਂ ਅਟਲਾਧਾ ਸੀ । ਸੰਗਤ ਬਾਬਾ ਜੀ ਦੇ ਪਹਿਲੇ ਬਚਨ

"ਆਓ ਬਾਬਾ ਬਾਲਕ ਸਿੰਘ ਜੀ ਬੈਠੋ"

ਨੂੰ ਅਖੀਂ ਵੇਖਦੀ ਸੀ ਪਰ ਬਾਕੀ ਦੇ ਦੂਹਾਂ ਬਚਨਾਂ ਨੂੰ ਭੰਗ ਦੇ ਤਰੰਗ ਹੀ ਸਮਝਦੀ ਸੀ ਸੰਗਤ ਸਮਝਦੀ ਸੀ ਕਿ ਬਾਬਾ ਐਵੇਂ ਪਾਗਲਾਂ ਵਾਂਗੂ ਬੋਲਦਾ ਫਿਰਦਾ ਹੈ । ਕਿਉਂ ਜੋ

## ਕਦਰੇ ਲਾਲ ਉ ਬਜੁਜ਼ ਆਸ਼ਕ ਨ ਦਾਨਦ ਹੇਰਕਸ

ਭਾਵ ਲਾਲ ਦੀ ਕੀਮਤ = ਜੌਹਰੀ ਤੋਂ ਬਿਨਾਂ ਹੋਰ ਕੋਈ ਨਹੀਂ ਜਾਣਦਾ

ਖੈਰ ਸਮਾਂ ਬੀਤਦਾ ਗਿਆ । ਇਕ ਦਿਨ ਉਹ ਆਇਆ ਜਦੋਂ ਸ੍ਰੀ ਗੁਰੂ ਬਾਲਕ ਸਿੰਘ ਜੀ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਗੁਰ ਗੱਦੀ ਵਾਲੀ ਅਮਾਨਤ, ਖਿਆਨਤ ਸਹਿਤ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਸੌਂਪ ਦਿੱਤੀ । ਸੰਗਤ ਨੂੰ ਹੁਣ ਚੇਤਾ ਆਇਆ ਕਿ ਇਹ ਤਾਂ ਬਾਬੇ ਬੈਂਕੇ ਵਾਲਾ ਬਚਨ ਪੂਰਾ ਹੋਇਆ ਹੈ ਜਿਹੜੇ ਉਹ ਕਈ ਸਾਲ ਪਹਿਲਾਂ ਆਸਣ ਵਿਛਾ ਕੇ ਕਿਹਾ ਕਰਦੇ ਸਨ

ਆਓ ਬਾਬਾ ਰਾਮ ਸਿੰਘ ਜੀ ਬੈਠੋ ।

ਸੰਗਤ ਨੇ ਬਾਬੇ ਜੀ ਦੇ ਪਹਿਲੇ ਦੋਵੇਂ ਬਚਨ ਪੂਰੇ ਹੁੰਦੇ ਅਪਣੀ ਅੱਖੀਂ ਵੇਖ ਲਏ ਸਨ ਪਰ ਤੀਜਾ ਬਚਨ ਹਾਲੀ ਸੰਦੇਹ ਯੁਕਤ ਸੀ ।

ਹੁਣ ਸ੍ਰੀ ਸਤਿਗੁਰੂ ਰਾਮ ਜੀ ਨੇ ਗੁਰ ਗੱਦੀ ਸੰਭਾਲੀ । ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਮੁਰਝਾ ਚੁਕੀ ਸਿਖੀ ਨੂੰ ਸੁਰਜੀਤ ਕੀਤਾ । ਇਸਤਰੀਆਂ ਨੂੰ ਅੰਮ੍ਰਿਤ ਛਕਾ ਕੇ ਮਰਦਾਂ ਸਮਾਨ ਭਜਨ ਕਰਨ ਅਤੇ ਬਾਣੀ ਪੜ੍ਹਨ ਵਲ ਲਾਇਆ । ਕੁੜੀਆਂ ਮਾਰਨੀਆਂ ਅਤੇ ਕੁੜੀਆਂ ਵੇਚਣੀਆਂ ਬੰਦ ਕੀਤੀਆਂ । ਸਮਾਜ ਦੇ ਭਲੇ ਵਾਸਤੇ ਖਰਚੀਲੇ ਅਡੰਬਰ ਤਿਆਗ ਕੇ ਅਨੰਦ ਕਾਰਜ ਦੀ ਸਾਦਾ ਰਸਮ ਚਲਾਈ । ਸੁਦੇਸ਼ੀ ਚੀਜ਼ਾਂ ਦੇ ਵਰਤਣ ਦਾ ਪਰਚਾਰ ਕੀਤਾ । ਸਿਖਾਂ ਵਿਚ ਅੰਗਰੇਜ਼ਾਂ ਦੀ ਗੁਲਾਮੀ ਤੋਂ ਛੁਟਕਾਰਾ ਪਾਉਣ ਲਈ ਪਰਚਾਰ ਕੀਤਾ । ਬਾਈ (22) ਸੂਬੇ

ਬਾਪ ਕੇ ਅੰਗਰੇਜ਼ੀ ਰਾਜ ਵਿਚ ਇਕ ਸਮਾਨੰਤਰ ਸਰਕਾਰ (PARALLEL GOVERNMENT) ਚਲਾਈ। ਆਪ ਜੀ ਦੇ ਸਿਖਾਂ ਨੇ ਭਾਰਤ ਦੇ ਧਰਮ ਦੇ ਵਿਸ਼ੇਸ਼ ਅੰਗ ਗਊ ਰੱਖਿਆ ਹਿਤ ਅੰਗਰੇਜ਼ੀ ਸਰਕਾਰ ਦੀ ਸ਼ਹਿ ਤੇ ਸ੍ਰੀ ਹਰਿਮੰਦਰ ਸਾਹਿਬ ਦੇ ਕੋਲ ਬੁਚੜ ਖਾਨੇ ਖੁਲ੍ਹਣ ਨੂੰ ਸਿਖਾਂ ਦੀ ਅਣਖ ਨੂੰ ਚੈਲੰਜ (Challenge) ਸਮਝਿਆ ਅਤੇ ਬੁਚੜਾਂ ਨੂੰ ਮਾਰ ਕੇ, ਬੇਗੁਨਾਹਾਂ ਨੂੰ ਛੁਡਾ ਕੇ, ਬੜੀ ਬਹਾਦਰੀ ਨਾਲ ਸ਼ਹੀਦੀਆਂ ਪਰਾਪਤ ਕੀਤੀਆਂ। ਇਸੇ ਤਰ੍ਹਾਂ ਰਾਏਕੋਟ ਵਿਚ ਵੀ ਬੁਚੜਾਂ ਨੂੰ ਸੋਧ ਕੇ ਸ਼ਹੀਦੀਆਂ ਪਰਾਪਤ ਕੀਤੀਆਂ। ਫਿਰ ਮਲੇਰ ਕੋਟਲੇ ਹਮਲਾ ਕਰਕੇ ਬੁਚੜਾਂ ਨੇ ਸੋਧਿਆ ਅਤੇ ਸਰਕਾਰ ਨੂੰ ਝੂਠਿਆਂ ਕਰ ਕੇ ਖੁਸ਼ੀ ਖੁਸ਼ੀ ਮੌਤ ਰਾਣੀ ਨੂੰ ਗਲਵਕੜੀਆਂ ਪਾਈਆਂ। ਆਖੀਰ ਅੰਗਰੇਜ਼ੀ ਸਰਕਾਰ ਦੇ ਬਹਾਨੇ ਸਤਿਗੁਰੂ ਜੀ ਵੀ ਪ੍ਰਦੇਸ ਚਲੇ ਗਏ। ਜਦੋਂ ਸਤਿਗੁਰੂ ਜੀ ਸ੍ਰੀ ਭੈਣੀ ਸਾਹਿਬ ਤੋਂ ਗੱਡੇ ਵਿਚ ਬਹਿ ਕੇ ਟੁਰਨ ਲਗੇ ਤਾਂ ਸਾਰੀ ਸੰਗਤ ਰੋ ਰੋ ਕੇ ਸਤਿਗੁਰੂ ਜੀ ਅਗੇ ਨ ਜਾਣ ਦੀ ਬੇਨਤੀ ਕਰਦੀ ਸੀ ਪਰ ਰਜ਼ਾ ਦੇ ਮਾਲਕ ਨੇ ਸਭ ਨੂੰ ਭਾਣਾ ਮੰਨਣ ਲਈ ਹੁਕਮ ਕੀਤਾ

ਅਖੀਆਂ ਦੇ ਵਿਚ ਪਾਣੀ ਭਰ ਕੇ ਗੁਰੂ ਹਰੀ ਸਿੰਘ ਗੁੰਮ ਸੁੰਮ ਹੋਏ।
ਧੀ ਇਕ ਪਾਸੇ, ਪਿਤਾ ਇਕ ਪਾਸੇ, ਭੁਬਾਂ ਮਾਰ ਕੇ ਸਾਰੇ ਰੋਏ।
ਸੰਗਤ ਰੋਵੇ ਲਏ ਵਿਲਕਣੀਆਂ, ਐਸੀ ਸ਼ਾਲਾ ਕਦੇ ਨ ਹੋਏ।
ਕਲਰ ਰੇਤ, ਪੰਜਾਬ ਦੇ ਟਿੱਬੇ, ਹੰਝੂਆਂ ਦੇ ਡੋਬੇ ਵਿਚ ਸੋਏ।
(ਸੰਤ ਇੰਦਰਦਮਨ ਸਿੰਘ ਜੀ ਰਤਨ)

(ਅੰਗਰੇਜ਼ੀ ਸਰਕਾਰ ਨੇ ਜਦੋਂ)
ਮਾਲੀ ਨੂੰ ਜਾ ਹਥ ਪਾਏ।
ਕੁਰਲਾਹਟ ਮਚ ਗਈ।
ਭੈਣੀ ਦੀਆਂ ਗਲੀਆਂ ਵਿਚ।
ਮਸਤਾਨੇ ਬਣ ਗਏ ਲੋਟਣ ਕਬੂਤਰ।
ਮਾਈਆਂ ਕਮਲੀਆਂ।
ਵਾਲ ਖੋਹਣ।
ਦੋ ਹੱਥੜੀਂ ਪਿੱਟਣ।
ਭਾਈ ਸ਼ੁਦਾਈ।
ਕੂਕਣ ਡੁਸਕੇ ਲੈਣ।
(ਮਾਸਟਰ ਨਿਹਾਲ ਸਿੰਘ ਜੀ)

ਬੁਧ ਸਿੰਘ ਬੇਸੁਧ ਮੂਰਛਾ
ਹਾੜ੍ਹੇ ਘਤੇ ਵੀਰੜੇ ਨੂੰ
"ਮੈਂ ਜਾਂਦਾ ਹਾਂ ਤੇਰੇ ਥਾਂ
ਮੈਂ [illegible] ਸ਼ਹੀਦੀਆਂ"



ਸ੍ਰੀ ਸਤਿਗੁਰੂ ਰਾਮ ਸਿੰਘ ਜੀ ਗੁਰੂ ਹਰੀ ਸਿੰਘ ਜੀ ਨੂੰ ਪ੍ਰਦੇਸ ਗਵਨ ਸਮੇਂ ਪੰਥ ਦੀ ਸੰਭਾਲਣਾ ਕਰ ਰਹੇ ਹਨ।

— ੪ ਮਾਘ ਸੰਮਤ ੧੯੨੮ ਅਨੁਸਾਰ ੧੭ ਜਨਵਰੀ ੧੮੭੨ —



ਸ੍ਰੀ ਸਤਿਗੁਰੂ ਰਾਮ ਸਿੰਘ ਜੀ ਰੋਂਦੀ ਕੁਰਲਾਂਦੀ ਸੰਗਤ ਨੂੰ ਵਿਯੋਗ ਦੇਂਦੇ ਪ੍ਰਦੇਸ ਨੂੰ ਚਾਲੇ ਪਾ ਰਹੇ ਹਨ।

ਕੁਝ ਧੀਰਜ ਧਰ ਕੇ ਦੋਵੇਂ ਹੱਥ ਜੋੜ ਕੇ ਭਾਈ ਬੁਧ ਸਿੰਘ ਜੀ
ਨੇ ਬੇਨਤੀ ਕੀਤੀ ਕਿ "ਮੈਂ ਇਹ ਦੋਸ਼ ਮੰਨ ਲੈਂਦਾ ਹਾਂ ਕਿ ਸਿਖਾਂ ਨੂੰ ਮਲੇਰ ਕੋਟਲੇ ਮੈਂ
ਭੇਜਿਆ ਸੀ ਅਤੇ ਹੋਰ ਵੀ ਜਿਹੜਾ ਦੋਸ਼ ਸਰਕਾਰ ਆਪ ਜੀ
ਤੇ ਲਾਵੇ ਉਹ ਮੈਂ ਮੰਨ ਲੈਂਦਾ ਹਾਂ, ਆਪ ਜੀ, ਕ੍ਰਿਪਾ ਕਰਕੇ
ਸਾਧ ਸੰਗਤ ਤੇ ਤਰਸ ਕਰ ਕੇ ਇਥੇ ਹੀ ਦਰਸ਼ਨ ਦੇਂਦੇ
ਰਹੋ ਅਤੇ ਮੈਂ ਆਪ ਜੀ ਦੇ ਥਾਂ ਪ੍ਰਦੇਸ ਚਲਾ ਜਾਂਦਾ ਹਾਂ"

ਈਹਾਂ ਤੁਮ ਸੁਹਾਵਤੇ ਹੈਂ
ਦਾਸ ਦੋਸ਼ ਚਾਇਲੇ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਜਿਥੇ ਸਾਰੀ ਸੰਗਤ ਨੂੰ ਧੀਰਜ ਦੇਂਦਿਆਂ ਭਾਣਾ ਮੰਨਣ ਲਈ
ਹੁਕਮ ਕੀਤਾ ਉਥੇ ਭਾਈ ਬੁਧ ਸਿੰਘ ਜੀ ਨੂੰ ਉਚੇਚੇ ਕਹਿਆ

ਬੋਲੇ ਤੁਮ ਪੀਛੇ ਸਭ ਕਾਰ
ਈਹਾਂ ਰਾਖੋ ਭਲੀ ਪ੍ਰਕਾਰਾ
ਕਰੀਓ ਭਜਨ ਕਰਾਵੋ ਔਰਨ
ਬਿਨਾ ਨਾਮ ਕਾਹੂ ਕੋਊ ਠੌਰ ਨ

(ਸ੍ਰੀ ਸਤਿਗੁਰੂ ਬਿਲਾਸ ਪਾਤਸ਼ਾਹੀ ਬਾਰ੍ਹਵੀਂ)

ਹੇ ਭਾਈ, ਤੁਸੀਂ ਕਿਸੇ ਕਿਸਮ ਦਾ ਫਿਕਰ ਨ ਕਰੋ ਅਤੇ ਮੇਰਾ ਬਚਨ ਮੰਨ ਕੇ

ਸਾਰ ਸੰਭਾਲ ਰਖੋ ਸਭ ਸੰਗਤ
ਇਤ ਦਰ ਦੀ ਹੋਵੇ ਲਖ ਪੰਗਤ

ਗਡਾ ਤੁਰਿਆ, ਸੰਗਤ ਵੀ ਨਾਲ ਤੁਰ ਪਈ। ਸਤਿਗੁਰੂ ਜੀ ਨੇ ਆਪਣੀ ਆਜਾਨ ਬਾਂਹ
ਖੜੀ ਕਰ ਕੇ ਰੁਕਣ ਦਾ ਇਸ਼ਾਰਾ ਕੀਤਾ। ਹੁਕਮ ਦੀ ਕਾਰ ਨੂੰ ਕਉਣ ਉਲੰਘੇ? ਸੰਗਤ ਰੁਕ
ਤੇ ਗਈ ਪਰ ਮੰਨ ਨ ਰੁਕੇ। ਅਖੀਰ ਗੋਪੀਆਂ ਦੀ ਤਰ੍ਹਾਂ
ਖਾ ਕੇ ਹਾਰ ਉਹ ਘਰਾਂ ਨੂੰ ਪਰਤ ਆਈਆਂ
ਜ਼ੋਰਾਵਰਾਂ ਨੇ ਬਾਜ਼ੀਆਂ ਜੀਤੀਆਂ ਨੀ

ਸ੍ਰੀ ਸਤਿਗੁਰੂ ਜੀ ਰੰਗੂਨ ਜਾਣ ਤੋਂ ਪਹਿਲਾਂ ਕੁਝ ਚਿਰ ਪਰਯਾਗਰਾਜ (ਅਲਾਹਾਬਾਦ) ਦੇ ਕਿਲ੍ਹੇ ਵਿਚ ਰਹੇ ਸਨ। ਇਥੇ ਇਕ ਦਿਨ ਵਡੇ ਅਫ਼ਸਰ ਨੇ ਸਤਿਗੁਰੂ ਜੀ ਕੋਲੋਂ ਪੁਛਿਆ ਕਿ 'ਬਾਬਾ ਸਾਹਿਬ, ਆਪ ਕੀਆਂ ਚਾਬੀਆਂ ਕਿਸ ਕੋ ਦਿੱਤੀਆਂ ਜਾਣ?' ਸਤਿਗੁਰੂ ਜੀ ਨੇ ਸਾਰਿਆਂ ਸੂਬਿਆਂ ਨੂੰ ਕੋਲ ਬਿਠਾ ਕੇ ਪੁਛਿਆ। ਕਿਸੇ ਕੁਝ ਕਹਿਆ ਕਿਸੇ ਕੁਝ ਪਰ ਸੂਬਾ ਕਾਨ੍ਹ ਸਿੰਘ ਜੀ ਨੇ ਜਿਨ੍ਹਾਂ ਹਰਦੁਆਰ ਅਰਧ ਕੁੰਭੀ ਸਮੇਂ ਗੋਲੀ ਨੂੰ ਅੱਗ ਲਾਉਣ ਵਾਲਾ ਕੌਤਕ ਅਪਣੀ ਅੱਖੀਂ ਡਿੱਠਾ ਸੀ, ਕਹਿਆ ਕਿ "

**ਹੇ ਸੱਚੇ ਪਾਤਸ਼ਾਹ ਜੀ, ਇਹ ਕਾਰ ਤੇਰੇ ਭਾਈ ਤੋਂ ਬਿਨਾ ਕਿਸੇ ਹੋਰ ਕੋਲੋਂ ਨਹੀ ਹੋਣੀ"**

ਸਤਿਗੁਰੂ ਜੀ ਨੇ ਬਚਨ ਕੀਤਾ ਕਿ ਭਾਈ ਮੇਰੀ ਵੀ ਇਹੋ ਮਰਜੀ ਹੈ। ਕਈਆਂ ਸੂਬਿਆਂ ਨੂੰ ਭਾਵੇਂ ਰੋਸ ਸੀ ਪਰ ਰਜ਼ਾ ਵਾਲੇ ਦੀ ਰਜ਼ਾ ਇਸੇ ਤਰ੍ਹਾਂ ਸੀ। ਅੰਗਰੇਜਾਂ ਨੂੰ ਜਾਂ ਦੂਜਿਆਂ ਜੀਵਾਂ ਨੂੰ ਕੀ ਪਤਾ ਸੀ ਕਿ ਚਾਬੀਆਂ ਭਾਈ ਬੁਧ ਸਿੰਘ ਜੀ ਨੂੰ ਸੌਂਪਣ ਦਾ ਭਾਵ ਕੀ ਸੀ। ਸਪਸ਼ਟ ਹੈ ਕਿ ਇਹ ਚਾਬੀਆਂ ਜਿਥੇ ਡੇਰੇ ਦੀਆਂ ਚਾਬੀਆਂ ਕਹੀਆਂ ਜਾ ਸਕੀਦੀਆਂ ਹਨ ਉਥੇ ਧੁਰ ਦਰਗਾਹ ਦੀਆਂ ਚਾਬੀਆਂ ਵੀ ਆਖੀਆਂ ਜਾ ਸਕੀਦੀਆਂ ਹਨ।

ਪ੍ਰਯਾਗਰਾਜ ਇਕ ਬਹੁਤ ਵੱਡਾ ਅਤੇ ਬਹੁਤ ਪੁਰਾਣਾ ਤੀਰਥ ਹੈ। ਲੱਖਾਂ ਆਦਮੀ ਅਤੇ ਇਸਤਰੀਆਂ ਇਥੇ ਤੀਰਥ ਯਾਤਰਾ ਕਰਨ ਲਈ ਆਉਂਦੇ ਜਾਂਦੇ ਹਨ ਸਰਕਾਰ ਨੂੰ ਇਹ ਤੌਖਲਾ ਪੈ ਗਿਆ ਕਿ ਕਿਤੇ ਚੋਖੇ ਨਾਮਧਾਰੀ ਭੇਸ ਵਟਾ ਕੇ ਤੀਰਥ ਯਾਤਰਾ ਦੇ ਬਹਾਨੇ ਇਥੇ ਇਕੱਠੇ ਹੋ ਕੇ ਕੋਈ ਹੱਲਾ ਨ ਕਰ ਦੇਣ ਜਾਂ ਸਤਿਗੁਰੂ ਜੀ ਨਾਲ ਕੋਈ ਸੰਪਰਕ ਕਾਇਮ ਨ ਕਰ ਲੈਣ। ਇਸੇ ਡਰ ਤੋਂ ਸਰਕਾਰ ਨੇ ਬਿਨਾ ਮੁਕੱਦਮਾ ਚਲਾਏ ਹੀ ਸਤਿਗੁਰੂ ਜੀ ਨੂੰ ਇਕ ਸੇਵਕ ਸੰਤ ਨਾਨੂੰ ਸਿੰਘ ਜੀ ਸਮੇਤ ਰੰਗੂਨ ਭੇਜ ਦਿੱਤਾ। ਰੰਗੂਨ ਵਿਚ ਸਤਿਗੁਰੂ ਜੀ ਨੂੰ ਉਸ ਬੰਗਲੇ ਵਿਚ ਰਖਿਆ ਜਿਥੇ ਕਿਸੇ ਵਕਤ ਮੁਗਲ ਬਾਦਸ਼ਾਹ, ਬਹਾਦਰ ਸ਼ਾਹ ਨੂੰ ਰਖਿਆ ਗਿਆ ਸੀ

ਭਾਈ ਗੁਰਦਾਸ ਜੀ ਲਿਖਦੇ ਹਨ

**ਸਤਿਗੁਰੁ ਬਾਵਨੁ ਚੰਦਨੋ ਵਾਸੁ ਸੁਵਾਸੁ ਕਰੈ ਲਾਖੀਣਾ**

ਕਹਿੰਦੇ ਹਨ ਕਿ ਚੰਦਨ ਦਾ ਬੂਟਾ ਭਾਵੇਂ ਜੰਗਲ ਵਿਚ ਵੀ ਹੋਵੇ ਉਥੇ ਵੀ ਉਹ ਅਪਣੀ ਸੁਗੰਧੀ ਫੈਲਾ ਦਿੰਦਾ ਹੈ। ਸਤਿਗੁਰੂ ਜੀ ਭਾਵੇਂ ਉਜਾੜ ਵਿਚ ਹੀ ਰਹਿੰਦੇ ਸਨ ਪਰ ਉਥੇ ਵੀ ਜਿਹੜਾ ਆਪ ਜੀ ਦਾ ਦਰਸ਼ਨ ਕਰਦਾ ਸੀ ਮੋਹਿਆ ਜਾਂਦਾ ਸੀ

**ਸੇ ਜੰਤ ਭਏ ਹਰੀਆਵਲੇ**
**ਜਿਨੀ ਮੇਰਾ ਸਤਿਗੁਰੁ ਦੇਖਿਆ ਜਾਏ**

ਅੰਗਰੇਜ਼ੀ ਸਰਕਾਰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਰੰਗੂਨ ਭੇਜ ਕੇ ਵੀ ਸੰਤੁਸ਼ਟ ਨਹੀਂ ਸੀ ਹੋਈ । ਉਸ ਨੇ ਸਾਰੇ ਨਾਮਧਾਰੀ ਪੰਥ ਨੂੰ ਹੀ ਗੈਰ ਕਾਨੂੰਨੀ ਕਰਾਰ ਦੇ ਦਿੱਤਾ । ਨਾਮਧਾਰੀਆਂ ਵਾਸਤੇ 144 ਦਫਾ ਲਾਗੂ ਕੀਤੀ ਗਈ ਸੀ । ਪੰਜ ਸਿਖ ਇਕੱਠੇ ਨਹੀਂ ਸਨ ਹੋ ਸਕਦੇ । ਕੋਈ ਦੀਵਾਨ ਨਹੀਂ ਸਨ ਲਾ ਸਕਦੇ । ਕੋਈ ਅਖੰਡ ਪਾਠ ਨਹੀਂ ਸਨ ਕਰ ਸਕਦੇ । ਹਰ ਨਾਮਧਾਰੀ ਨੂੰ ਅਪਣੇ ਕਿਸੇ ਰਿਸ਼ਤੇਦਾਰ ਨੂੰ ਮਿਲਣ ਲਈ ਜਾਣ ਵਾਸਤੇ ਅਪਣੇ ਹਲਕੇ ਦੇ ਥਾਣੇਦਾਰ ਕੋਲੋਂ ਲਿਖਤੀ ਮਨਜ਼ੂਰੀ ਲੈਣੀ ਪੈਂਦੀ ਸੀ ਅਤੇ ਫਿਰ ਰਿਸ਼ਤੇਦਾਰ ਦੇ ਪਿੰਡ ਜਾ ਕੇ ਉਥੋਂ ਦੇ ਥਾਣੇਦਾਰ ਨੂੰ ਇਤਲਾਹ ਦੇਣੀ ਪੈਂਦੀ ਸੀ । ਸ੍ਰੀ ਭੈਣੀ ਸਾਹਿਬ ਦੇ ਗੁਰਦੁਆਰੇ ਦੇ ਦਰਵਾਜ਼ੇ ਅਗੇ ਪੁਲੀਸ ਦੀ ਚੌਂਕੀ ਬੈਠਾਈ ਹੋਈ ਸੀ, ਪੰਜਾਂ ਸਿਖਾਂ ਤੋਂ ਵਧ ਅੰਦਰ ਨਹੀਂ ਸਨ ਜਾ ਸਕਦੇ ਭਾਵ ਕਿ ਸਰਕਾਰ ਵਲੋਂ ਬੜੀ ਸਖਤੀ ਕੀਤੀ ਜਾ ਰਹੀ ਸੀ । ਨਾਮਧਾਰੀਆਂ ਵਾਸਤੇ ਇਹ ਦੁਖ ਇੰਨੇ ਦੁਖਦਾਈ ਨਹੀਂ ਸਨ ਜਿੰਨਾ ਕਿ ਸ੍ਰੀ ਸਤਿਗੁਰੂ ਜੀ ਦੇ ਵਿਛੋੜੇ ਦਾ ਦੁੱਖ ਸੀ ਉਨ੍ਹਾਂ ਵਾਸਤੇ

## ਨਹੀਂ ਭੁਲਣਾ ਵਿਛੋੜਾ ਤੇਰਾ, ਸਭ ਦੁੱਖ ਭੁੱਲ ਜਾਣਗੇ

ਭਾਵੇਂ ਸਤਿਗੁਰੂ ਜੀ ਨੂੰ ਕੋਈ ਕਿਤਲੇ ਨਹੀਂ ਲੈ ਜਾ ਸਕਦਾ ਸੀ ਪਰ ਪਰਤੱਖ ਦਰਸ਼ਨ ਨ ਹੋਣ ਕਾਰਨ ਸੰਗਤ ਬੜੀ ਅਧੀਰ ਰਹਿੰਦੀ ਸੀ । ਭਾਵੇਂ ਗੁਪਤ ਭਾਲ ਹੋ ਰਹੀ ਸੀ ਪਰ ਇਹ ਪਤਾ ਨਹੀਂ ਸੀ ਲਗ ਸਕਿਆ ਕਿ ਪਰਾਗਰਾਜ ਤੋਂ ਅਗੇ ਸਤਿਗੁਰੂ ਜੀ ਕਿਥੇ ਗਏ ਹਨ ? ਕੁਝ ਸਮਾ ਲੰਘ ਗਿਆ । ਨਾਮਧਾਰੀਆਂ ਨੇ ਗੁਝੇ ਤਰੀਕੇ ਨਾਲ ਆਪਣੇ ਆਪ ਨੂੰ ਸੰਭਾਲ ਲਿਆ । ਅਪਣੀ ਖੁਫ਼ੀਆ ਡਾਕ ਦਾ ਪਰਬੰਧ ਫਿਰ ਕਾਇਮ ਹੋ ਗਿਆ । ਨਵੇਂ ਰਸਤੇ ਸਿਖ ਗਏ । ਸ੍ਰੀ ਭੈਣੀ ਸਾਹਿਬ ਵਿਚ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਨੂੰ ਸਾਰਿਆਂ ਪਾਸੋਂ ਖਬਰਾਂ ਪਹੁੰਚਣ ਲਗ ਪਈਆਂ । ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਟਿਕਾਣੇ ਦੀ ਭਾਲ ਦਾ ਕੰਮ ਵੀ ਸ਼ੁਰੂ ਹੋ ਗਿਆ

ਸ੍ਰੀ ਕਬੀਰ ਜੀ ਲਿਖਦੇ ਹਨ

**ਕਬੀਰ ਕੇਸੋ ਕੇਸੋ ਕੂਕੀਐ, ਨ ਸੋਈਐ ਅਸਾਰ ।**
**ਰਾਤਿ ਦਿਵਸ ਕੇ ਕੂਕਨੇ, ਕਬਹੂ ਕੇ ਸੁਨੈ ਪੁਕਾਰ ॥**

ਸੰਗਤ ਦੀਆਂ ਗੁਪਤ ਪਰਗਟ ਅਰਦਾਸਾਂ ਸੁਣ ਕੇ ਸਤਿਗੁਰੂ ਜੀ ਨੇ ਕ੍ਰਿਪਾ ਕਰਕੇ ਬਿਧ ਬਣਾ ਦਿੱਤੀ । ਇਹ ਬਿਧ ਸਰਦਾਰ ਦਰਬਾਰਾ ਸਿੰਘ ਜੀ ਰਾਹੀਂ ਬਣੀ ।

ਸ : ਦਰਬਾਰ ਸਿੰਘ ਜੀ ਇਕ ਅਣਖੀਲੇ ਸਰਦਾਰ ਸਨ । ਇਹ ਪਿੰਡ ਰਾਏਪੁਰ ਜ਼ਿਲਾ ਲੁਧਿਆਣੇ ਦੇ ਨੰਬਰਦਾਰ ਸਨ (Headman) ਅਤੇ ਗਰੇਵਾਲ ਖਾਨਦਾਨ

ਵਿਚੋਂ ਸਨ। ਪਹਿਲਾਂ ਤਾਂ ਦੂਜੇ ਸਰਦਾਰਾਂ ਵਾਂਙੂ ਹੀ ਮਾਸ ਖਾਣ ਅਤੇ ਸ਼ਰਾਬ ਪੀਣ ਦੇ ਆਦੀ ਸਨ ਪਰ ਜਦੋਂ ਸਤਿਗੁਰ ਜੀ ਨੇ ਕਿਰਪਾ ਕੀਤੀ ਤਾਂ ਸਭ ਅਭੱਖ ਚੀਜ਼ਾਂ ਦਾ ਤਿਆਗ ਕਰ ਦਿੱਤਾ ਅਤੇ ਇਕ ਪੱਕੇ ਨਾਮਧਾਰੀ ਬਣ ਗਏ। ਇਨ੍ਹਾਂ ਦੀ ਸਰਕਾਰੀ ਹਲਕੇ ਵਿਚ ਵੀ ਕਾਫੀ ਪਹੁੰਚ ਸੀ। ਇਹ ਨਿਡਰ ਇੰਨੇ ਸਨ ਕਿ ਨਾਮਧਾਰੀਆਂ ਦੇ ਕੱਟੜ ਦੁਸ਼ਮਣ ਪੋਲੀਸ ਕਪਤਾਨ ਬਾਰਬਟਨ ਨੂੰ ਵੀ ਕਈ ਵੇਰ ਖਰੀਆਂ ਖਰੀਆਂ ਸੁਣਾ ਆਉਂਦੇ ਸਨ। ਹੋਰ ਵੀ ਵਡੇ ਵਡੇ ਹਾਕਮਾਂ ਅਤੇ ਅਫਸਰਾਂ ਨਾਲ ਜਾਣ ਪਹਿਚਾਣ ਚੰਗੀ ਸੀ। ਗੁਰਦਵਾਰਾ ਸ੍ਰੀ ਭੈਣੀ ਸਾਹਿਬ ਵਾਸਤੇ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਵਲੋਂ ਸਰਕਾਰੀ ਕੰਮਾਂ ਲਈ ਇਹ ਹੀ ਕਾਰ ਮੁਖਤਿਆਰ ਸਨ।

ਸਤਿਗੁਰੂ ਜੀ ਦੇ ਪ੍ਰਦੇਸ ਜਾਣ ਤੋਂ ਤਕਰੀਬਨ ਤਿੰਨ ਸਾਲ ਪਿਛੋਂ ਇਕ ਦਿਨ ਇਹ ਬਾਬਾ ਜੀ ਕਿਸੇ ਸਰਕਾਰੀ ਕੰਮ ਲਈ ਪੁਲੀਸ ਕਪਤਾਨ ਬਾਰਬਟਨ ਦੇ ਬੰਗਲੇ ਗਏ। ਉਥੇ ਗੱਲਾਂ ਬਾਤਾਂ ਦੌਰਾਨ ਬਾਰਬਟਨ ਨੇ ਪੁਛਿਆ ਬਾਬਾ ਜੀ ਕੀ ਤੁਮੀਂ ਕੂਕੇ ਹੋ ਅਤੇ ਬਾਬੇ ਰਾਮ ਸਿੰਘ ਕੋ ਜਾਣਤੇ ਹੋ? ਆਪ ਕੋ ਪਤਾ ਹੈ ਕਿ ਉਹ ਅਜ ਕਲ੍ਹ ਕਿੱਥੇ ਹਨ? ਬਾਬਾ ਜੀ ਨੇ ਜਵਾਬ ਤੇ ਕੋਈ ਦਿੱਤਾ ਨ, ਪਰ ਸਤਿਗੁਰੂ ਰਾਮ ਸਿੰਘ ਜੀ ਦਾ ਨਾਮ ਸੁਣਦਿਆਂ ਸਾਰ ਹੀ ਭੁੱਬਾਂ ਮਾਰ ਮਾਰ ਰੋਣ ਲਗ ਪਏ। ਕੋਲ ਬੈਠਿਆਂ ਬਾਰ ਬਟਨ ਦੀ ਮੇਮ ਨੂੰ ਸਰਦਾਰ ਜੀ ਨੂੰ ਰੋਂਦਿਆਂ ਵੇਖ ਕੇ ਤਰਸ ਆਇਆ ਅਤੇ ਬਾਰਬਟਣ ਦੇ ਘੂਰਦਿਆਂ ਘੂਰਦਿਆਂ ਵੀ ਦੱਸ ਦਿੱਤਾ ਕਿ ਤੁਹਾਡੇ ਗੁਰੂ ਜੀ ਅਜਕਲ ਬਰਮਾ ਦੇਸ਼ ਦੀ ਰਾਜਧਾਨੀ ਰੰਗੂਨ ਵਿਚ ਬਾਦਸ਼ਾਹ ਬਹਾਦਰ ਸ਼ਾਹ ਵਾਲੇ ਬੰਗਲੇ ਵਿਚ ਕੈਦ ਹਨ। ਬਾਰਬਟਨ ਦੀ ਮੇਮ ਬਾਰੇ ਕਵਿ ਮ੍ਰਗੇਸ਼ ਨਿਰੰਜਨ ਸਿੰਘ ਜੀ ਲਿਖਦੇ ਹਨ

ਘਰ ਦੈਂਤ ਦੇ ਪੁਤ ਪ੍ਰਹਿਲਾਦ ਜਿਵੇਂ,
ਰਾਮ ਨਾਮ ਦਾ ਕਰਨ ਉਪਦੇਸ਼ ਆਈ।
ਜਾਂ ਉਹ ਆਪ ਅਕਾਲ ਦੀ ਖੇਡ ਹੈ ਸੀ,
ਚੀਨੀ ਵਾਲੇ ਦਾ ਦੇਣ ਸੰਦੇਸ਼ ਆਈ।
ਉਸ ਮੇਮ ਨੇ ਦਸਿਆ ਹਾਲ ਸਾਰਾ,
ਗਾਡੀ ਚੜ੍ਹ ਕਲਕਤੇ ਵਿਚ ਜਾਉ ਤੁਸੀਂ।
ਉਥੋਂ ਬੈਠ ਜਹਾਜ਼ ਰੰਗੂਨ ਜਾਉ,
ਦਿਨ ਖਸਟਮੇ ਨੂੰ ਪੈਰ ਲਾਉ ਤੁਸੀਂ।
ਬਾਰ ਬਟਨ ਸੁਣ ਬਾਤ ਹੈਰਾਨ ਹੋਇਆ
ਕੈਂਦਾ ਉਸ ਨੂੰ ਤੂੰ ਖਬਰਦਾਰ ਹੋ ਜਾ।
ਕਿਸੇ ਜੁਰਮ ਕਾਰਨ ਨਜ਼ਰ ਬੰਦ ਕੀਤੇ,
ਕਰ ਨੀਤ ਦੀ ਸਮਝ, ਤੇ ਮਾਹਰ ਹੋ ਜਾ।

(ਮੇਮ ਦਾ ਜਵਾਬ)
ਕੀਤਾ ਕੈਦ ਮਸੀਹ ਯਹੂਦੀਆਂ ਜਦ, ਸਾਹਿਬ ਦਸਣਾ ਜਰਾ ਵਿਚਾਰ ਕਰ ਕੇ।
ਸਦ ਯਸੂ ਦੇ ਕਿਸੇ ਮਰੀਦ ਤਾਈਂ, ਦੇਵੇ ਪਤਾ ਯਹੂਦੀ ਪਿਆਰ ਕਰਕੇ।
ਹੁੰਦਾ ਉਸਦਾ ਪੁੰਨ ਜਾਂ ਪਾਪ ਕੋਈ, ਜਿਹੜਾ ਮੇਲ ਦੇਂਦਾ ਉਪਕਾਰ ਕਰ ਕੇ।
ਹੋਇਆ ਚੁਪ ਮ੍ਰਗੇਸ਼ ਕਵਿ ਬਟਨ ਬਿਲ, ਨਾ ਜਵਾਬ ਹੋਇਆ ਸ਼ਰਮਸਾਰ ਕਰਕੇ।

ਬਾਰ ਬਟਨ ਦੀ ਮੇਮ ਨੇ ਸੰਤ ਇੰਦ੍ਰ ਸਿੰਘ ਜੀ ਚੱਕ੍ਰਵਰਤੀ ਦੇ ਸ਼ਬਦਾਂ ਵਿਚ ਸੰਤ ਦਰਬਾਰਾ ਸਿੰਘ ਜੀ ਨੂੰ ਇਹ ਦਸ ਪਾਈ :-

ਬਰਮਾ ਦੇਸ਼ ਅੰਗਰੇਜ਼ ਦੀ ਰਾਜਧਾਨੀ ਪ੍ਰਸਿਧ । ਸ਼ਹਿਰ ਉਹ ਰੰਗੂਨ ਹੈ, ਕਲਕਤੇ ਤੋਂ ਸਿਧ ।
ਅਠ ਦਿਨ ਅਠ ਰਾਤ ਵਿਚ ਪੁਜੇ ਜਾਏ ਜਹਾਜ । ਰਖੇ ਨੇ ਅੰਗਰੇਜ਼ ਨੇ, ਉਸ ਥਾਂ ਤੇ ਮਹਾਰਾਜ ।
ਜਿਸ ਬੰਗਲੇ ਵਿਚ ਰਿਹਾ ਸੀ ਦਿਲੀ ਦਾ ਬਾਦਸ਼ਾਹ । ਰਖੇ ਨੇ ਉਸੇ ਵਿਚ ਹੀ, ਤੁਸਾਂ ਦੇ ਪਾਤਸ਼ਾਹ ।
ਜਾਵੇ ਕਰੇ ਦੀਦਾਰ ਜਾ, ਜਾਣਾ ਨਾਲ ਖਿਆਲ । ਬਚਨਾਂ, ਨ ਫਸ ਜਾਵਣਾ, ਕਿਸੇ ਦੀ ਵਿਚ ਚਾਲ ।
ਕ੍ਰਿਆ ਦਾ ਇਹ ਭੇਸ ਵੇਸ, ਦੇਣਾ ਸਭ ਉਤਾਰ । ਨਾਲ ਸਿਆਣਪ ਜਾ ਕਰੇ, ਮੁਰਸ਼ਦ ਦਾ ਦੀਦਾਰ ।
ਬਘੀ ਤੇ ਅਸਵਾਰ ਹੋ, ਪੰਜ ਵਜੇ ਨਿਤ ਸ਼ਾਮ । ਉਹ ਹਨ ਸੈਰ ਤੇ ਜਾਂਵਦੇ, ਫਿਰਦੇ ਤੁਰਦੇ ਆਮ ।
ਪਹਿਰਾ ਬਹੁਤ ਸਖਤ ਹੈ ਮਦਰਾਸੀ ਯੂਰਪੀਨ । ਕਿਸੇ ਪੰਜਾਬੀ ਸਿਖ ਤੇ ਕਰਦੇ ਨਹੀਂ ਯਕੀਨ ।
ਤੁਰਦੇ ਫਿਰਦੇ ਕਰ ਲਿਓ ਨਾਲ ਸਹਿਜ ਦੇ ਬਾਤ । ਤੁਰਨਾ ਨੀਵੀ ਨਜ਼ਰ ਕਰ ਉਤਾਂ ਨ ਪਾਣੀ ਝਾਤ ।

## ਸੋਇ ਸੁਣੰਦੜੀ ਮੇਰਾ ਤਨੁ ਮਨੁ ਮਉਲਾ

ਅਨੁਸਾਰ ਬਾਬਾ ਦਰਬਾਰਾ ਸਿੰਘ ਜੀ ਸਤਿਗੁਰੂ ਰਾਮ ਸਿੰਘ ਜੀ ਦੇ ਠਿਕਾਣੇ ਬਾਰੇ ਸੁਣ ਕੇ ਬੜੇ ਖੁਸ਼ ਹੋਏ । ਸ੍ਰੀ ਭੈਣੀ ਸਾਹਿਬ ਆਏ । ਸ੍ਰੀ ਸਤਿਗੁਰੂ ਹਰੀ ਸਿੰਘ ਜੀ ਨੂੰ ਸਾਰੀ ਗਲ ਦੱਸੀ । ਸਤਿਗੁਰੂ ਜੀ ਨੇ ਥਾਪੜਾ ਦੇ ਕੇ ਆਖਿਆ, ਭਾਈ ਤੂੰ ਹੀ ਰੰਗੂਨ ਜਾ, ਇਹ ਕੰਮ ਤੇਰੇ ਜੋਗਰਾ ਹੀ ਹੈ । ਸਤਿਗੁਰੂ ਜੀ ਨੇ ਕਹਿਆ

## ਬੇਗਿ ਮਿਲੀਜੈ ਅਪੁਨੇ ਰਾਮ ਪਿਆਰੇ

ਬਾਬਾ ਜੀ "ਉਮਕਿਓ ਹੀਉ ਮਿਲਨ ਪ੍ਰਭ ਤਾਈ" ਅਨੁਸਾਰ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦੀ ਆਸ਼ੀਰਵਾਦ ਲੈ ਕੇ ਜਾਣ ਦੀ ਤਿਆਰੀ ਕਰਨ ਲਗੇ । ਹੁਣ ਡਰ ਇਹ ਸੀ ਕਿ ਜੇ ਬਾਬਾ ਜੀ ਰੰਗੂਨ ਗਏ ਤਾਂ ਉਨ੍ਹਾਂ ਦੀ ਗੈਰ ਹਾਜਰੀ ਵਿਚ ਪੋਲੀਸ ਨੂੰ ਸ਼ਕ ਪੈ ਜਾਏਗਾ ਅਤੇ ਫਿਰ ਰਾਹ ਵਿਚ ਹੀ ਨ ਗਿਰਫਤਾਰ ਕਰ ਲਵੇ । ਬਾਬਾ ਜੀ ਨੇ ਵਿਉਂਤ ਇਹ ਬਣਾਈ ਕਿ ਉਹ ਅਪਣੇ ਭਾਈ ਕੋਲ ਪਟਿਆਲੇ ਚਲੇ ਗਏ ਅਤੇ ਹਕੀਮ ਕੋਲੋਂ ਇਕ ਨੁਸਖਾ ਲਿਖਵਾ ਲਿਆ ਕਿ ਦਵਾਈ ਦੇ ਵਰਤਣ ਦੌਰਾਨ ਚਾਲੀ ਦਿਨ ਸੂਰਜ ਨਹੀ ਵੇਖਣਾ । ਅਪਣੇ ਭਾਈ ਨੂੰ ਸਾਰੀ ਚਾਲ ਸਮਝਾ ਦਿੱਤੀ ਅਤੇ ਕਿਸੇ ਨੂੰ ਵੀ ਭੇਦ ਨ ਦੇਣ ਦੀ ਪੱਕੀ ਕੀਤੀ । ਕੁਝ ਦਿਨ ਅੰਦਰ ਹੀ ਰਹੇ । ਜੇ ਕੋਈ ਪੁਛਦਾ ਤਾਂ ਉਸ ਦਾ ਭਾਈ ਕਹਿ ਦਿੰਦਾ ਕਿ ਹਕੀਮ ਦੇ ਇਲਾਜ ਅਨੁਸਾਰ ਅੰਦਰ ਹੀ ਬੈਠੇ ਰਹਿੰਦੇ ਹਨ । ਫਿਰ ਵੀ ਜੇ ਕਿਸੇ ਨੂੰ ਸ਼ਕ ਪੈਂਦਾ ਤਾਂ ਅੰਦਰ ਜਾ ਕੇ ਵੇਖ ਆਉਂਦਾ । ਕੁਝ ਦਿਨ ਤਾਂ ਅੰਦਰ ਹੀ ਰਹੇ ਜਦੋਂ ਸਮਝਿਆ ਕਿ ਹੁਣ ਪੁੱਛ ਗਿੱਛ ਕੋਈ ਨਹੀ ਕਰਦਾ ਤਾਂ ਚੁਪ ਕੀਤਿਆਂ ਹੀ ਭੇਸ ਵਟਾ ਕੇ ਅੰਬਾਲੇ ਚਲੇ ਗਏ । ਅੰਬਾਲੇ ਤੋਂ ਗੱਡੀ ਰਾਹੀ ਕਲਕਤੇ ਪਹੁੰਚੇ ਅਤੇ ਫਿਰ ਜਹਾਜ ਰਾਹੀਂ ਰੰਗੂਨ ਪਹੁੰਚੇ

## ਖੋਜਤ ਚਰਿਓ ਦੇਖਉ ਪ੍ਰਿਅ ਜਾਈ

ਬਾਬਾ ਜੀ ਨੇ ਅਪਣਾ ਭੇਸ ਕੁਝ ਐਸਾ ਬਣਾਇਆ ਹੋਇਆ ਸੀ ਕਿ ਕੋਈ ਪਛਾਣ ਨਹੀਂ ਸੀ ਸਕਦਾ ਕਿ ਇਹ ਨਾਮਧਾਰੀ ਅਥਵਾ ਕੂਕੇ ਹਨ ਫਿਰ ਕਮਾਲ ਦੀ ਗੱਲ ਇਹ ਹੈ ਕਿ ਅਪਣੀ ਮਰਯਾਦਾ ਵਿਚ ਫਰਕ ਨਹੀਂ ਪੈਣ ਦਿੱਤਾ। ਕਿੰਨੇ ਦਿਨ ਅੰਨ ਪਾਣੀ ਵੀ ਨਹੀਂ ਛਕਿਆ ਸੀ। ਰੰਗੂਨ ਪਹੁੰਚ ਕੇ ਸਤਿਗੁਰੂ ਜੀ ਦੀ ਕਿਰਪਾ ਨਾਲ ਬੰਗਲੇ ਦਾ ਵੀ ਪਤਾ ਲਗ ਗਿਆ। ਭਾਵੇਂ ਪਹਿਰਾ ਬੜਾ ਸਖਤ ਸੀ ਪਰ ਫਿਰ ਵੀ ਚੋਰੀ ਛੁਪੇ ਸਤਿਗੁਰੂ ਜੀ ਦਾ ਦਰਸ਼ਨ ਕਰ ਹੀ ਲਿਆ

## ਦਰਸਨ ਦੇਖਤ ਦੋਖ ਨਸੇ

ਸਤਿਗੁਰੂ ਜੀ ਦਾ ਦਰਸ਼ਨ ਕਰ ਕੇ ਰਾਹ ਦਾ ਥਕੇਵਾਂ, ਦੁਖ ਭੁਖ ਤ੍ਰੇਹ ਸਭ ਦੂਰ ਹੋ ਗਏ

ਸੰਧਿਆ ਸਮਾ ਸੁਹਾਵਣਾ, ਬਖ਼ਸ਼ੀ ਸਾਜ ਸਮਾਜ।
ਸੈਰ ਕਰਨ ਲਈ ਨਿਕਲੇ, ਨਾਨੂੰ ਸਿੰਘ "ਮਹਾਰਾਜ"।
ਗੋਰਾ ਅਫਸਰ ਇਕ ਸੀ, ਸਤਿਗੁਰ ਜੀ ਦਾ ਦਾਸ।
ਸਿਖਾਂ ਵਾਂਗਰ ਉਸ ਦਾ, ਪੱਕਾ ਸੀ ਵਿਸ਼ਵਾਸ।
ਨਾਲ ਤੁਰੇ ਸਰਦਾਰ ਜੀ, ਰਜ ਕਰੀ ਅਰਦਾਸ।
ਸਾਰੀ ਦੱਸੀ ਬਿਥਿਆ, ਸ੍ਰੀ ਗੁਰੂ ਜੀ ਪਾਸ।

ਮਾਸਟਰ ਨਿਹਾਲ ਸਿੰਘ ਜੀ ਇਸ ਅਜਬ ਮਿਲਣੀ ਬਾਰੇ ਲਿਖਦੇ ਹਨ

ਜਾ ਡਿਗਾ ਧੜੰਮ ਕਰਦਾ ਚਰਨੀਂ।
ਗੰਗਾ ਜਮਨਾ ਹੜ੍ਹ ਚੜ੍ਹ ਆਈਆਂ।
ਜੱਫੀ ਵਿਚ ਲੈ ਲਿਆ
ਸੱਚੀ ਸਰਕਾਰ ਨੇ।
"ਉਏ ਦਰਬਾਰਿਆ, ਬੜੀਆਂ
ਟਾਰ੍ਹਾਂ ਮਾਰਿਆ ਕਰਦੇ ਸੌ?
ਭਾਲ ਨ ਕੀਤੀ ਗਵਾਚੀ ਵੱਛੀ ਜਿੰਨੀ?
ਢੂੰਡਿਆ ਨ ਗਵਾਚੇ ਚੂਚੇ ਜਿੰਨਾ?

ਡੁੱਲ੍ਹ ਪਿਆ ਦਰਬਾਰਾ
ਜਿਸੁ ਤਨੁ ਲਾਗੈ ਸੋ ਤਨੁ ਜਾਣੈ
ਕੀ ਦਸੀਏ ਕੀ ਭਾ ਵਿਕਦੀ ਏ ਕੂਕਿਆਂ ਨਾਲ
ਪੱਤਾ ਪੱਤਾ ਵੈਰੀ,
ਪੈਰ ਪੈਰ ਠੇਡੇ,
ਰੋਮ ਰੋਮ ਕੰਡੇ,

**ਇਕ ਬੁਧ ਸਿੰਘ ਹੀ ਹੈ**
(ਜਿਹੜਾ) **ਸਿਰ ਡਾਹੀ ਜਾ ਰਿਹਾ**

ਸਰਦਾਰ ਜੀ ਜਿੰਨੇ ਦਿਨ ਰਹੇ ਰੋਜ਼ ਸਤਿਗੁਰੂ ਜੀ ਦਾ ਦਰਸ਼ਨ ਕਰਦੇ ਰਹੇ। ਮਿਲਣ ਦਾ ਸਮਾਂ ਨਿਸ਼ਚਤ ਕਰ ਲਿਆ ਜਾਂਦਾ ਸੀ ਪਰ ਬਹੁਤ ਕਰਕੇ ਦਰਸ਼ਨ, ਸਤਿਗੁਰ ਜੀ ਦੇ ਸੈਰ ਜਾਣ ਸਮੇਂ ਹੁੰਦੇ। ਓਦੋਂ ਬਚਨ ਬਿਲਾਸ ਵੀ ਹੋ ਜਾਂਦੇ ਕੁਝ ਦਿਨ ਦਰਸ਼ਨ ਕਰਦੇ ਰਹੇ ਪਰ ਜਦੋਂ ਸਤਿਗੁਰੂ ਜੀ ਨੇ ਮਾਇਆ ਪਾਈ ਤਾਂ ਸਤਿਗੁਰੂ ਜੀ ਕੋਲੋਂ ਵਾਪਸ ਆਉਣ ਦੀ ਆਗਿਆ ਮੰਗੀ

ਸੁਣ ਬੋਲੇ ਸਤਿਗੁਰ ਜੀ ਸਹਿਜੇ ਸ਼ਾਂਤੀ ਨਾਲ ।
ਜਾਉ ਹੈ ਅੰਗ ਸੰਗ ਸਦਾ ਆਪ ਦੇ ਪੁਰਖ ਅਕਾਲ ।

ਸ੍ਰੀ ਸਤਿਗੁਰੂ ਜੀ ਨੇ ਆਸ਼ੀਰਵਾਦ ਦਿੰਦਿਆ ਸੰਗਤ ਦੇ ਨਾਮ ਇਕ ਹੁਕਮ ਨਾਮਾ ਵੀ ਭੇਜਿਆ ਸੀ ਜਿਸ ਦਾ ਮੁਖ ਮੰਤਵ ਕੁਝ ਇਸ ਤਰਾਂ ਸੀ :-

**ਅਜ ਤੋਂ ਭਾਈ ਬੁਧ ਸਿੰਘ ਜੀ ਦਾ ਨਾਉਂ ਹਰੀ ਸਿੰਘ ਹੋਇਆ। ਇਹ ਸਿਖੀ ਨੂੰ ਹਰੀ ਰਖਣਗੇ ਇਨ੍ਹਾਂ ਨੂੰ ਸਿਰ ਕਰਤਾ ਮੰਨਣ। ਮੇਰੇ ਧੱਕੇ ਨੂੰ ਇਹ ਬਖਸ਼ ਸਕਦੇ ਹਨ ਪਰ ਇਨ੍ਹਾਂ ਦੇ ਧੱਕੇ ਨੂੰ ਮੈਂ ਨਹੀ ਬਖਸ਼ਾਂਗਾ**

ਮਾਲਵੇਂਦਰ ਵਿਚ ਇਸ ਤਰਾਂ ਲਿਖਿਆ ਹੈ:-

ਜਾ ਕੇ ਦੇਣੀ ਪੰਥ ਨੂੰ ਸਾਡੀ ਇਹ ਅਰਦਾਸ । ਦਰਸ਼ਨ ਇਕ ਦਿਨ ਹੋਣਗੇ, ਹੋਣਾ ਨਹੀ ਉਦਾਸ।
ਬੁਧ ਸਿੰਘ ਜੀ ਦਾ ਅਜ ਤੋਂ, ਹਰੀ ਸਿੰਘ ਹੈ ਨਾਮ। ਮੰਨੇ ਸਾਡੇ ਥਾਂ ਹੁਣ, ਉਹਨਾਂ ਨੂੰ ਪੰਥ ਤਮਾਮ।
ਦਿਲ ਵਿਚ ਵਸੇ ਉਹਨਾਂ ਦੇ, ਧਰਮ ਨੇਮ ਦੀ ਸੰਥ। ਉਹ ਸਿਖੀ ਰਖਣ ਹਰੀ, ਹਰਾ ਭਰਾ ਰਹੈ ਪੰਥ ।
ਮੇਰਾ ਕੋਈ ਧਿਰਕਾਰਿਆ, ਬਖਸ਼ਣ ਕਿਰਪਾ ਧਾਰ।

**ਉਹ ਜਿਸ ਨੂੰ ਧਿਰਕਾਰ ਦੇਣ, ਕੋਈ ਨ ਬਖਸ਼ਣਹਾਰ।**

ਸਤਿਗੁਰੂ ਜੀ ਨੇ ਬਾਬਾ ਜੀ ਨੂੰ ਕਈ ਜ਼ਬਾਨੀ ਸੁਨੇਹੇ ਵੀ ਦਿੱਤੇ ਸਨ ਜਿਨ੍ਹਾਂ ਵਿਚੋਂ ਇਕ ਹੁਕਮ ਇਹ ਸੀ ਕਿ ਲੰਗਰ ਵਿਚ ਪ੍ਰਸਾਦਾ ਮੋਟਾ ਹੋਵੇ ਅਤੇ ਦਾਲ਼ਾ ਕਰੜਾ। ਇਹ ਹੁਕਮ ਹਾਲੀ ਰੰਗੂਨ ਵਿਚ ਬਾਬਾ ਜੀ ਨੂੰ ਸੁਣਾ ਹੀ ਰਹੇ ਸਨ ਕਿ ਉਸੇ ਪਲ ਸ੍ਰੀ ਭੈਣੀ ਸਾਹਿਬ ਵਿਚ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਨੇ ਲਾਂਗਰੀਆਂ ਨੂੰ ਕਹਿਆ ਕਿ ਲੰਗਰ ਵਿਚ

# ਸ੍ਰੀ ਮਾਨ ਬਾਬਾ ਬੇਂਕਾ ਜੀ 'ਲਬਾਲਬ'




ਸਤਿਗੁਰੂ ਬਾਲਕ ਸਿੰਘ ਹੁਰਾਂ ਦੇ ਸਿਖ ਪ੍ਰੇਮੀ ਬਾਂਕੇ। ਮਸਤੀ ਦੇ ਵਿਚ ਕੈਹਣ 'ਲਬਾਲਬ' ਆਸਣ ਤਿਨ ਵਿਛਾਕੇ।
ਬਾਲਕ ਮਿੰਘ ਗੁਰੂ ਰਾਮ ਸਿੰਘ ਜੀ, ਬਾਬਾ ਬੁਧ ਸਿੰਘ ਆਕੇ। ਬੈਠੇ ਤਿਨੇ ਵੇਖੇ 'ਆਲਿਮ' ਜਗਮਗ ਜੋਤ ਜਗਾਕੇ।

ਪਰਸਾਦੇ ਮੋਟੇ ਅਤੇ ਦਾਲਾ ਕਰੜੇ ਦਾ ਹੁਕਮ ਹੋਇਆ ਹੈ।

ਜਦੋਂ ਬਾਬਾ ਜੀ, ਸ੍ਰੀ ਸਤਿਗੁਰੂ ਜੀ ਦੀ ਆਗਿਆ ਲੈ ਕੇ ਵਾਪਸ ਆਉਣ ਲਗੇ ਤਾਂ ਵਿਛੋੜਾ ਫਿਰ ਹੋਣ ਲਗਾ। ਨੈਣ ਛਮ ਛਮ ਬਰਸਣ ਲਗੇ। ਸਤਿਗੁਰੂ ਜੀ ਨੇ ਧੀਰਜ ਬੰਧਾਈ ਅਤੇ ਥਾਪੜਾ ਦਿੱਤਾ। ਬਾਬਾ ਜੀ ਨਮਸਕਾਰ ਕਰਕੇ ਰੰਗੂਨ ਦੀ ਬੰਦਰਗਾਹ ਤੇ ਪਹੁੰਚ ਗਏ। ਜਹਾਜ਼ ਰਾਹੀਂ ਕਲਕੱਤੇ ਪਹੁੰਚੇ, ਕਲਕਤੇ ਤੋਂ ਗਡੀ ਰਾਹੀਂ ਲੁਧਿਆਣੇ ਪਹੁੰਚੇ। ਲੁਧਿਆਣੇ ਤੋਂ ਸ੍ਰੀ ਭੈਣੀ ਸਾਹਿਬ ਪਹੁੰਚ ਕੇ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦੇ ਚਰਨ ਕੰਵਲਾਂ ਤੇ ਜਾ ਨਮਸਕਾਰ ਕੀਤੀ। ਚਿਹਰਾ ਜਿਹੜਾ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਵਿਛੋੜੇ ਕਰ ਕੇ ਉਦਾਸ ਸੀ, ਉਹ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦੇ ਦਰਸ਼ਨ ਕਰ ਕੇ ਪ੍ਰਫੁਲਤ ਹੋ ਗਿਆ। ਸਤਿਗੁਰੂ ਜੀ ਨੇ ਛਾਤੀ ਨਾਲ ਲਾਇਆ ਅਤੇ ਸਾਰਾ ਹਾਲ ਪੁਛਿਆ। ਬਾਬਾ ਜੀ ਨੇ ਰਾਹ ਦਾ ਸਾਰਾ ਹਾਲ, ਸਤਿਗੁਰੂ ਜੀ ਦੇ ਠਿਕਾਣੇ ਦਾ ਹਾਲ, ਸਤਿਗੁਰੂ ਜੀ ਦੇ ਦਰਸ਼ਨਾਂ ਦਾ ਹਾਲ ਅਤੇ ਸਤਿਗੁਰ ਜੀ ਦੇ ਸੁਨੇਹੇ ਸਭ ਪ੍ਰੇਮ ਨਾਲ ਸੁਣਾਏ ਅਖੀਰ ਤੇ ਸੰਗਤ ਦੇ ਵਿਚ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਹਜ਼ੂਰੀ ਵਿਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਭੇਜਿਆ ਹੋਇਆ ਲਿਖਤੀ ਹੁਕਮਨਾਮਾ ਸੁਣਾਇਆ ਜਿਸ ਦਾ ਸਾਰੰਸ਼ ਇਹ ਸੀ :- ਅਜ ਤੋਂ ਭਾਈ ਬੁਧ ਸਿੰਘ ਜੀ ਦਾ ਨਾਓਂ ਹਰੀ ਸਿੰਘ ਹੋਇਆ। ਇਹ ਸਿਖੀ ਨੂੰ ਹਰੀ ਰਖਣਗੇ। ਇਨ੍ਹਾਂ ਨੂੰ ਸਿਰ ਕਰਤਾ ਮੰਨਣਾ। ਮੇਰੇ ਧੱਕੇ ਨੂੰ ਇਹ ਬਖਸ਼ ਸਕਦੇ ਹਨ ਪਰ ਇਨ੍ਹਾਂ ਦੇ ਧੱਕੇ ਨੂੰ ਮੈਂ ਨਹੀਂ ਬਖਸ਼ਾਂਗਾ।"

ਹੁਕਮਨਾਮਾ ਸੁਣਦਿਆਂ ਸਾਰ ਹੀ ਸਾਰੀ ਸੰਗਤ ਨੇ ਉੱਠ ਕੇ ਵਾਰੀ ਵਾਰੀ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਨੂੰ ਨਮਸਕਾਰ ਕੀਤੀ। ਹੁਣ ਸੰਗਤ ਨੂੰ ਬਹੁਤ ਦੇਰ ਦਾ ਭੁਲਿਆ ਹੋਇਆ ਬਾਬਾ ਬੈਂਕਾ ਜੀ ਦਾ ਤੀਸਰਾ ਬਚਨ ਯਾਦ ਆਇਆ

# ਆਓ ਬਾਬਾ ਬੁਧ ਸਿੰਘ ਜੀ ਬੈਠੋ

ਗੰਗਾ ਜਮੁਨਾ ਗੋਦਾਵਰੀ ਸਰਸੁਤੀ
ਤੇ ਕਰਹਿ ਉਦਮੁ ਧੂਰਿ ਸਾਧੂ ਕੀ ਤਾਈ

ਇਸ ਤੋਂ ਅੱਗੇ ਲਿਖਿਆ

ਜਿਤਨੇ ਤੀਰਥ ਦੇਵੀ ਥਾਪੇ
ਸਭਿ ਤਿਤਨੇ ਲੋਚਹਿ ਧੂਰਿ ਸਾਧੂ ਕੀ ਤਾਈ

ਭਾਰਤ ਵਿਚ ਗੰਗਾ, ਜਮਨਾ ਗੋਦਾਵਰੀ ਸਰਸਤੀ ਉੱਤਮ ਨਦੀਆਂ (ਦਰਿਆ) ਮੰਨੀਆਂ ਗਈਆਂ ਹਨ। ਧਾਰਮਕ ਨਿਸਚੇ ਅਨੁਸਾਰ (*Religious Belief*) ਇਨ੍ਹਾਂ ਨਦੀਆਂ ਦਾ ਇਸ਼ਨਾਨ ਬਹੁਤ ਫਲ ਦਾਇਕ ਹੁੰਦਾ ਹੈ। ਕਹਿੰਦੇ ਹਨ ਕਿ ਇਨ੍ਹਾਂ ਨਦੀਆਂ ਵਿਚ ਇਸ਼ਨਾਨ ਕਰਨ ਨਾਲ ਕੀਤੇ ਹੋਇ ਸਾਰੇ ਪਾਪ ਉਤਰ ਜਾਂਦੇ ਹਨ। ਇਸ਼ਨਾਨ ਕਰਨ ਵਾਲਿਆਂ ਦੇ ਤੇ ਪਾਪ ਉਤਰ ਗਏ ਪਰ ਉਹ ਪਾਪ ਗਏ ਕਿੱਥੇ ? ਉਹ ਸਾਰੇ ਪਾਪ ਇਨ੍ਹਾਂ ਨਦੀਆਂ ਵਿਚ ਇਕੱਠੇ ਹੁੰਦੇ ਰਹਿੰਦੇ ਹਨ। ਫਿਰ ਇਹ ਨਦੀਆਂ ਚਾਹੁੰਦੀਆਂ ਹਨ ਕਿ ਦ੍ਵੈਸ਼ ਈਰਖਾ ਤੋਂ ਰਹਿਤ, ਨਾਮ ਜਪਣ ਵਾਲੇ ਅਤੇ ਪਰਮਾਤਮਾ ਨਾਲ ਜੁੜੇ ਹੋਇ ਸਾਧੂ ਸੰਤ ਅਪਣੇ ਚਰਣ ਇਨ੍ਹਾਂ ਨਦੀਆਂ ਵਿਚ ਪਾਉਣ ਤਾਂ ਜੋ ਉਹ ਅਪਣੇ ਵਿਚ ਜੁੜੇ ਹੋਇ ਪਾਪਾਂ ਤੋਂ ਮੁਕਤ ਹੋ ਜਾਣ। ਫਿਰ ਉਹ ਆਪ ਹੀ ਕਹਿੰਦੀਆਂ ਹਨ

ਕਿਲਵਿਖ ਮੈਲੁ ਭਰੇ ਪਰੇ ਹਮਰੈ ਵਿਚਿ,
ਹਮਰੀ ਮੈਲੁ ਸਾਧੂ ਕੀ ਧੂਰਿ ਗਵਾਈ।

ਇਥੋਂ ਪਤਾ ਲਗਦਾ ਹੈ ਕਿ ਸਾਧੂ ਦੇ ਚਰਣਾਂ ਦੀ ਧੂੜ ਪਾਪ ਖੰਡਨੀ ਹੈ। ਗੁਰੂ ਸਾਹਿਬ ਜੀ ਤਾਂ ਇਥੋਂ ਤਕ ਲਿਖਦੇ ਹਨ ਕਿ

ਚਰਨ ਸਾਧ ਕੇ ਧੋਇ ਧੋਇ ਪੀਉ ॥

ਇਕ ਥਾਂ ਤੇ ਸਾਧੂ ਸੰਤਾਂ ਦੀ ਧੂੜੀ ਦੀ ਮਹਾਨਤਾ ਨੂੰ ਸਰਬ ਸੁਖਾਂ ਦੀ ਖਾਨ ਸੰਮਝਾਇਆ ਸੰਤਾਂ ਦੀ ਧੂੜੀ ਬਣਨ ਵਾਸਤੇ ਪਰਮਾਤਮਾ ਅਗੇ ਅਰਦਾਸ ਕਰਦੇ ਹਨ

ਅੰਤਰਜਾਮੀ ਪੁਰਖ ਬਿਧਾਤੇ ਸਰਧਾ ਮਨ ਕੀ ਪੂਰੇ।
ਨਾਨਕ ਦਾਸੁ ਇਹੈ ਸੁਖੁ ਮਾਗੈ ਮੋ ਕਉ ਕਰਿ ਸੰਤਨ ਕੀ ਧੂਰੇ ॥

ਇਨ੍ਹਾਂ ਨਦੀਆਂ ਤੇ ਭਾਵੇਂ ਲੱਖਾਂ ਹੀ ਇਸਤਰੀਆਂ ਪੁਰਖ ਰੋਜ਼ ਇਸ਼ਨਾਨ ਕਰਦੇ ਹਨ ਪਰ ਪੁਰਾਣੇ ਰਿਸ਼ੀਆਂ ਨੇ ਕੁਝ ਖਾਸ ਦਿਨ ਵੀ ਮਿਥੇ ਹੋਏ ਹਨ ਜਦੋਂ ਕਿ ਇਨ੍ਹਾਂ ਨਦੀਆਂ ਦੇ ਕਿਨਾਰੇ ਤੇ ਬਹੁਤ ਲੋਕ ਇਕੱਠੇ ਹੋਕੇ ਇਸ਼ਨਾਨ ਕਰਦੇ ਹਨ ਸਤ ਸੰਗ ਕਰਦੇ ਹਨ ਅਤੇ ਦਾਨ ਪੁੰਨ ਵੀ ਕਰਦੇ ਹਨ । ਇਨ੍ਹਾਂ ਮਿਥੇ ਹੋਏ ਦਿਨਾਂ ਅਨੁਸਾਰ ਹਰਿਦੁਆਰ ਬਾਰਾਂ ਸਾਲ ਬਾਦ ਕੁੰਭ ਦਾ ਬਹੁਤ ਭਾਰੀ ਮੇਲਾ ਹੁੰਦਾ ਹੈ । ਕੁੰਭ ਤੋਂ ਛੇ ਸਾਲ ਬਾਦ ਅਰਧਕੁੰਭੀ ਦਾ ਮੇਲਾ ਵੀ ਹੁੰਦਾ ਹੈ

ਇਕ ਅਰਧਕੁੰਭੀ ਦੇ ਮੇਲੇ ਤੇ ਜਾਣ ਦਾ ਪ੍ਰੋਗ੍ਰਾਮ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਵੀ ਬਣਾਇਆ । ਬੜੀ ਸੰਗਤ ਨਾਲ ਜਾਣ ਵਾਸਤੇ ਤਿਆਰ ਹੋਈ । ਭਾਵੇਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਅਪਣੇ ਕਿਸੇ ਵੀ ਦੌਰੇ ਅਪਣੇ ਛੋਟੇ ਵੀਰ ਭਾਈ ਬੁਧ ਸਿੰਘ ਜੀ ਨੂੰ ਨਾਲ ਨਹੀਂ ਸਨ ਲਜਾਂਦੇ ਪਰ ਇਸਵਾਰ ਸਤਿਗੁਰੂ ਜੀ ਦੀ ਰਜ਼ਾਮੰਦੀ ਨਾਲ ਉਹ ਵੀ ਨਾਲ ਹੀ ਸਨ । ਰਾਹ ਵਿਚ ਕਈ ਥਾਵਾਂ ਤੇ ਪੜਾਵ ਕਰਦੇ ਹੋਏ, ਗੁਰ ਸਿਖੀ ਦਾ ਪਰਚਾਰ ਕਰਦੇ ਹੋਏ ਅਤੇ ਕਈ ਕਉਤਕ ਖੇਡਦੇ ਹੋਏ ਹਰਿਦੁਆਰ ਪਹੁੰਚ ਗਏ । ਇਕ ਸਵੱਛ ਜਗਾਹ ਤੇ ਡੇਰਾ ਕੀਤਾ । ਡੇਰੇ ਦੇ ਕੋਲ ਹੀ ਇਕ ਲਕੜੀ ਦਾ ਟਾਲ ਸੀ

ਇਥੇ ਇਹ ਗੱਲ ਯਾਦ ਰਖਣੀ ਚਾਹੀਦੀ ਹੈ ਕਿ ਗੁਰੂ ਸਾਹਿਬ ਜੀ, ਜੇ ਕਿਸੇ ਤੀਰਥ ਤੇ ਜਾਂਦੇ ਹਨ ਤਾਂ ਦੁਨਿਆਵੀ ਮਰਯਾਦਾ ਅਨੁਸਾਰ ਇਸਨਾਨ ਵੀ ਕਰ ਲੈਂਦੇ ਹਨ ਪਰ ਉਨ੍ਹਾਂ ਨੂੰ ਕੋਈ ਖਾਸ ਲੋੜ ਨਹੀਂ ਹੁੰਦੀ । ਉਹ ਤਾਂ ਖੁਦ ਇਕ ਚਲਦਾ ਫਿਰਦਾ ਤੀਰਥ ਹਨ, ਜਿਥੇ ਵੀ ਚਰਨ ਰੱਖਦੇ ਹਨ ਉਹ ਹੀ ਜਗਾਹ ਪੂਜਨੀਕ ਹੋ ਜਾਂਦੀ ਹੈ

ਜਿਥੈ ਜਾਇ ਬਹੈ ਮੇਰਾ ਸਤਿਗੁਰੂ,
ਸੋ ਥਾਨੁ ਸੁਹਾਵਾ ਰਾਮ ਰਾਜੇ ॥
ਰ ਸਿਖੀਂ ਸੋ ਥਾਨੁ ਭਾਲਿਆ, ਲੈ ਧੂਰਿ ਮੁਖਿ ਲਾਵਾ ॥

ਅਥਵਾ
ਸਤਿਗੁਰੁ ਤੀਰਥੁ ਜਾਣੀਐ,
ਅਠਸਠਿ ਤੀਰਥ ਸਰਣੀ ਆਏ ।

ਅਥਵਾ
ਜਿਥੈ ਬਾਬਾ ਪੈਰ ਧਰੈ ਪੂਜਾ ਆਸਣ ਥਾਪਣ ਸੋਆ,

ਸਤਿਗੁਰੂ ਜੀ ਤਾਂ ਸਿਰਫ ਲੋਕਾਂ ਦਾ ਭਲਾ ਕਰਨ ਵਾਸਤੇ ਹੀ ਤੀਰਥਾਂ ਤੇ ਜਾਂਦੇ ਹਨ ਨਹੀਂ ਤਾਂ ਆਪ ਸੋਚੋ ਕਿ ਇਕ ਚਲਦੇ ਫਿਰਦੇ ਪਰਮਾਤਮਾ ਨੂੰ ਕਿਸ ਚੀਜ ਦੀ ਘਾਟ ਹੈ ? ਉਹ ਤਾਂ ਸਿਖੀ ਪਰਚਾਰ ਵਾਸਤੇ ਜਾਂਦੇ ਹਨ । ਇਨ੍ਹਾਂ ਮੇਲਿਆਂ ਤੇ ਪਰਚਾਰ ਕਰਨ ਵਾਸਤੇ ਨਾ ਤਾਂ ਕਿਸੇ ਇਸ਼ਤਿਹਾਰ ਬਾਜੀ ਦੀ ਲੋੜ ਪੈਂਦੀ ਹੈ ਅਤੇ ਨਾ ਹੀ ਲੋਕਾਂ ਨੂੰ ਇਕੱਠਿਆਂ ਕਰਨ ਲਈ ਕੋਈ ਖਾਸ ਉਚੇਚ ਕਰਨਾ ਪੈਂਦਾ ਹੈ । ਉਥੇ ਤਾਂ ਸੁਤਹ ਸਿੱਧ ਹੀ ਲਖਾਂ ਇਸਤਰੀਆਂ ਪੁਰਖ ਆਏ ਹੁੰਦੇ ਹਨ

ਜਿਸ ਤਰ੍ਹਾਂ ਇਕ ਵੇਰ ਲੋਕਾਂ ਨੂੰ ਅਪਣੇ ਵਲ ਆਕਰਖਣ ਕਰਨ ਵਾਸਤੇ ਸ੍ਰੀ ਸਤਿਗੁਰੂ ਨਾਨਕ ਦੇਵ ਜੀ ਨੇ ਲੋਕਾਂ ਨੂੰ ਅਪਣੇ ਪਿੱਤ੍ਰਾਂ ਨੂੰ ਚੁਲੀਆਂ ਰਾਹੀਂ ਪਾਣੀ ਦਿੰਦਿਆਂ ਵੇਖ ਕੇ ਆਪਣੀ ਦੋ ਢਾਈ ਸੌ ਕੋਹ ਤੇ ਖੇਤੀ ਨੂੰ ਪਾਣੀ ਦੇਣ ਦਾ ਕੌਤਕ ਕੀਤਾ ਸੀ, ਇਸੇ ਤਰਾਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਲੋਕਾਂ ਨੂੰ ਅਪਣੇ ਗਿਰਦ ਇਕੱਠਾ ਕਰਨ ਲਈ ਇਕ ਕੌਤਕ ਰਚਿਆ । ਆਪ ਜੀ ਨੇ ਕੋਲ ਦੇ ਟਾਲ ਦੀ ਇਕ ਥਿਆਰ ਦੀ ਵੱਡੀ ਗੇਲੀ ਨੂੰ ਅੱਗ ਲਾ ਦਿੱਤੀ, ਅੱਗ ਬੜੀ ਮਚ ਗਈ । ਟਾਲ ਦੇ ਪਹਿਰੇਦਾਰ ਨੇ ਅਰਜ ਕੀਤੀ ਕਿ ਮੈਂ ਗਰੀਬ ਮਾਰਿਆ ਜਾਵਾਂਗਾ ਟਾਲ ਦਾ ਮਾਲਕ ਮੈਨੂੰ ਬਹੁਤ ਗੁੱਸੇ ਹੋਵੇਗਾ । ਸਤਿਗੁਰੂ ਜੀ ਨੇ ਇਸ ਅੱਗ ਲੱਗੀ ਗੇਲੀ ਨੂੰ ਇਕ ਥੰਨੇ ਤੋਂ ਆਪ ਚੁੱਕ ਲਿਆ ਅਤੇ ਦੂਜੇ ਥੰਨੇ ਤੋਂ ਸਾਰੀ ਸੰਗਤ ਨੂੰ ਚੁੱਕਣ ਦਾ ਹੁਕਮ ਕੀਤਾ । ਸਾਰੀ ਸੰਗਤ ਨੇ ਬੜਾ ਜੋਰ ਲਾਇਆ ਪਰ ਗੇਲੀ ਨ ਚੁੱਕੀ ਗਈ । ਫਿਰ ਆਪ ਜੀ ਨੇ ਸਾਰੀ ਸੰਗਤ ਨੂੰ ਹਟਾ ਦਿੱਤਾ ਅਤੇ ਅਪਣੇ ਛੋਟੇ ਭਾਈ ਬੁਧ ਸਿੰਘ ਜੀ ਨੂੰ ਇਹ ਕਹਿ ਕੇ

ਕਿ "**ਆ ਭਾਈ ਇਹ ਤੇਰਾ ਮੇਰਾ ਹੀ ਕੰਮ ਹੈ**"

ਗੇਲੀ ਨੂੰ ਦੂਜੇ ਥੰਨਿਓਂ ਚੁੱਕਣ ਦਾ ਹੁਕਮ ਕੀਤਾ । ਜਦੋਂ ਭਾਈ ਬੁਧ ਸਿੰਘ ਜੀ ਨੇ ਹੱਥ ਲਾਇਆ ਤਾਂ ਗੇਲੀ ਝੱਟ ਚੁੱਕੀ ਗਈ । ਦੋਹਾਂ ਭਰਾਵਾਂ ਨੇ ਗੇਲੀ ਚੁੱਕ ਕੇ ਗੰਗਾ ਵਿਚ ਸੱਟ ਦਿੱਤੀ

ਇਹ ਦ੍ਰਿਸ਼ ਵੇਖ ਕੇ ਸਾਰੀ ਸੰਗਤ ਧੰਨ ਧੰਨ ਕਰਨ ਲਗ ਪਈ

ਸਾਰੇ

**ਹੋਇ ਹੈਰਾਨ ਕਰੇਨਿ ਜੁਹਾਰੀ**

ਕਿਉਂ ਜੋ

**ਜ਼ਾਹਰ ਕਲਾ ਨ ਛਪੈ ਛਪਾਈ**

ਨਾਲ ਹੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਉਚਾਰੇ ਹੋਏ ਬਚਨ ਯਾਦ ਆ ਗਏ

**ਦੋਨੋ ਭਈਆ ਏਕ ਸਰੂਪ ਕਰ ਭਾਸੇ**

ਇਕ ਪਾਸੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਤੇ ਦੂਜੇ ਬਨੇ ਸਾਰੀ ਸੰਗਤ ਦਾ ਅਗ ਲਗੀ ਗੇਲੀ ਨੂੰ ਚੁਕਨਾਂ, ਤੇ ਉਸਦਾ ਚੁਕਿਆ ਨਾ ਜਾਣਾ।

ਮੋਹੜੀ ਗੇਲੀ ਸੰਗਤ ਤੋਂ ਨਾ ਚੁਕੀ ਗਈ ਉਹ ਸਤਿਗੁਰੂ ਰਾਮ ਸਿੰਘ ਜੀ ਨੇ ਗੁਰੂ ਹਰੀ ਸਿੰਘ ਜੀ ਨੂੰ ਸਦਕੇ ਆਖਿਆ, ਕਿ ਆ ਭਾਈ ਇਹ ਤੇਰਾ ਮੇਰਾ ਹੀ ਕੰਮ ਹੈ ਮੇਰੀ ਕਾਰ ਨੂੰ, ਤੂੰਹੀ ਸੰਭਾਲ ਸਕੇਂਗਾ।

ਇਹ ਕੌਤਕ ਸ੍ਰੀ ਸਤਿਗੁਰੂ ਜੀ ਨੇ ਭਵਿਸ਼ ਸਮੇਂ ਲਈ ਗੁਰ ਗੱਦੀ ਬਾਰੇ ਸੂਚਨਾ ਦੇਣ ਲਈ ਕੀਤਾ ਸੀ। ਇਸ ਦਾ ਭਾਵ ਇਹ ਸੀ ਕਿ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਦੇਸ ਸਮੇਂ ਉਨ੍ਹਾਂ ਦੀ ਕਾਰ ਨੂੰ ਭਾਈ ਬੁਧ ਸਿੰਘ ਜੀ (ਸ੍ਰੀ ਸਤਿਗੁਰੂ ਹਰੀ ਸਿੰਘ ਜੀ) ਤੋਂ ਬਿਨਾਂ ਹੋਰ ਕੋਈ ਨਹੀਂ ਚਲਾ ਸਕੇਗਾ

ਅੰਤਰਜਾਮੀ ਸ੍ਰੀ। ਸਤਿਗੁਰੂ ਰਾਮ ਸਿੰਘ ਜੀ ਜਾਣਦੇ ਸਨ ਕਿ ਅਸਾਂ ਗੁਪਤ ਖੇਡ ਬਹੁਤ ਚਿਰ ਤਕ ਖੇਡਣੀ ਹੈ ਅਤੇ ਦੂਜੇ ਪਾਸੇ ਸੰਗਤ ਨੂੰ ਗੁਰਮਤ ਅਨੁਸਾਰ ਦੇਹਧਾਰੀ ਗੁਰੂ ਦੀ ਲੋੜ ਹੈ। ਉਨ੍ਹਾਂ, ਇਥੇ ਰਹਿੰਦਿਆਂ ਕਈ ਐਸੇ ਕੌਤਕ ਵਿਖਾਏ ਸਨ ਜਿਨ੍ਹਾਂ ਤੋਂ ਸੰਕੇਤ ਮਿਲਦੇ ਸਨ ਕਿ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਦੇਸ ਜਾਣੇ ਪਿਛੋਂ ਗੁਰ ਗੱਦੀ ਦੀ ਕਾਰ ਭਾਈ ਬੁਧ ਸਿੰਘ ਜੀ (ਸ੍ਰੀ ਸਤਿਗੁਰੂ ਹਰੀ ਸਿੰਘ ਜੀ) ਚਲਾਉਣ ਗੇ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਸ੍ਰੀ ਭੈਣੀ ਸਾਹਿਬ ਤੋਂ ਤੁਰਨ ਲਗਿਆਂ ਵੀ ਇਹ ਕਹਿ ਕੇ ਸੰਕੇਤ ਕੀਤਾ ਸੀ ਕਿ 'ਸਾਰ ਸੰਮਾਲ ਰਖੇ ਸਭ ਸੰਗਤ' ਅਤੇ ਪਰਆਗ ਰਾਜ ਦੇ ਕਿਲ੍ਹੇ ਵਿਚੋਂ ਵੀ ਡੇਰੇ ਦੀਆਂ ਚਾਬੀਆਂ ਭਾਈ ਬੁਧ ਸਿੰਘ ਜੀ ਨੂੰ ਦੇਣ ਵਾਸਤੇ ਹੁਕਮ ਕੀਤਾ ਸੀ ਅਤੇ ਫਿਰ ਰੰਗੂਨ ਵਿਚੋਂ ਵੀ ਸੰਤ ਦਰਬਾਰਾ ਸਿੰਘ ਜੀ ਦੀ ਹੱਥੀਂ ਇਕ ਲਿਖਤੀ ਹੁਕਮ ਨਾਮਾ ਭੇਜ ਕੇ ਮੁਹਰ ਲਾ ਦਿੱਤੀ ਕਿ ਭਾਈ ਬੁਧ ਸਿੰਘ ਜੀ (ਸ੍ਰੀ ਸਤਿਗੁਰੂ ਹਰੀ ਸਿੰਘ ਜੀ) ਨੂੰ ਸਿਰ ਕਰਤਾ ਮੰਨਣਾ

ਭਾਵੇਂ ਇਹ ਹੁਕਮ ਸੰਗਤ ਵਿਚ ਫਿਰ ਚੁਕਿਆ ਸੀ ਪਰ ਫਿਰ ਵੀ ਕਈਆਂ ਦੇ ਮਨ ਅਜੇ ਵੀ ਨਹੀਂ ਸਨ ਪਤੀਜੇ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਕਈਆਂ ਨੂੰ ਦ੍ਰਿਸਟਾਂਤ ਵਿਚ ਦਰਸਨ ਦੇ ਕੇ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦੀ ਚਰਨੀਂ ਲਗਣ ਵਾਸਤੇ ਹੁਕਮ ਕੀਤਾ। ਉਨ੍ਹਾਂ ਵਿਚੋਂ ਇਕ ਸਨ ਮਹਾਂ ਪੁਰਖ ਬਾਬਾ ਲਾਲ ਸਿੰਘ ਲਤਾਲੀਏ। ਉਹ ਦ੍ਰਿਸਟਾਂਤ ਕੁਝ ਇਸ ਤਰ੍ਹਾਂ ਦਾ ਹੈ ਕਿ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਬਾਬਾ ਲਾਲ ਸਿੰਘ ਜੀ ਨੂੰ ਦ੍ਰਿਸਟਾਂਤ ਵਿਚ ਦਰਸ਼ਨ ਦਿੱਤੇ। ਬਾਬਾ ਜੀ ਨੇ ਦੋ ਰੁਪੈ ਮੱਥਾ ਟੇਕੇ। ਸਤਿਗੁਰੂ ਜੀ ਪਿਛੇ ਹਟ ਗਏ। ਕਾਰਣ ਪੁਛਣ ਤੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਹੁਕਮ ਕੀਤਾ ਕਿ ਜੇ ਰੁਪੈ ਮੱਥਾ ਟੇਕਣੇ ਹਨ ਤਾਂ ਰਾਮ ਦਾਸ ਪੁਰ (ਸ੍ਰੀ ਭੈਣੀ ਸਾਹਿਬ) ਜਾ ਕੇ ਭਾਈ ਬੁਧ ਸਿੰਘ ਜੀ ਨੂੰ ਟੇਕੋ

ਮਨ ਵਿਚ ਭਾਵੇਂ ਕੁਝ ਸੀ ਪਰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਹੁਕਮ ਮੰਨ ਕੇ ਜਦੋਂ ਬਾਬਾ ਲਾਲ ਸਿੰਘ ਜੀ ਸ੍ਰੀ ਭੈਣੀ ਗਏ ਤਾਂ ਆਪ ਜੀ ਨੂੰ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦੀ ਦੇਹ ਵਿਚੋਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਦਰਸਨ ਹੋਇਆ। ਮਨ ਦੇ ਸ਼ੰਕੇ ਦੂਰ ਹੋ ਗਏ, ਮਨ ਸ਼ਾਂਤ ਹੋ ਗਿਆ ਹਿਰਦਾ ਖਿੜ ਗਿਆ ਅਤੇ ਮੂੰਹੋਂ ਆਪ ਮੁਹਾਰੇ ਇਹ ਸ਼ਬਦ ਨਿਕਲ ਗਏ

# ਦੋਨੋ ਭਈਆ ਏਕ ਸਰੂਪ ਕਰ ਭਾਸੇ

NO. ..........

DATE ..........

# ਗੁਰਮੁਖਿ ਨਾਮੁ ਦਾਨੁ ਇਸ਼ਨਾਨੁ

ਗੁਰਮੁਖਿ ਸਿਖ ਸਵੇਰੇ ਉਠ ਕੇ ਇਸ਼ਨਾਨ ਕਰ ਭਜਨ ਕਰਦੇ ਹਨ, ਬਾਣੀ ਪੜ੍ਹਦੇ ਹਨ ਅਤੇ ਯਥਾਸ਼ਕਤਿ ਦਾਨ ਵੀ ਕਰਦੇ ਹਨ । ਇਸ਼ਨਾਨ ਨਾਲ ਸਰੀਰ ਦੀ ਸੁਧੀ ਹੁੰਦੀ ਹੈ ਅਤੇ ਨਾਮ ਜਪਣ ਨਾਲ ਆਤਮਾ ਦੀ ਸੁਧੀ ਹੁੰਦੀ ਹੈ ਜਿਸ ਤਰ੍ਹਾਂ ਕਿ ਲਿਖਿਆ ਹੈ

**ਭਰੀਐ ਮਤਿ ਪਾਪਾ ਕੈ ਸੰਗਿ ।**
**ਓਹੁ ਧੋਪੈ ਨਾਵੈ ਕੈ ਰੰਗਿ ।**

ਦਾਨ ਦੇਣ ਨਾਲ ਜਸ ਪ੍ਰਾਪਤ ਹੁੰਦਾ । ਤੁਸੀ ਸਭ ਜਾਣਦੇ ਹੀ ਹੋ ਕਿ ਜਦੋਂ ਤੁਸੀਂ ਕਿਸੇ ਲੋੜਵੰਦ ਦੀ ਮਦਦ ਕਰਦੇ ਹੋ ਤਾਂ ਕਿੰਨੀਆਂ ਖੁਸ਼ੀਆਂ ਦੇਂਦਾ ਹੈ

ਸ਼ੇਖ ਫਰੀਦ ਜੀ ਲਿਖਦੇ ਹਨ

ਮਿਠਾ ਬੋਲੈ, ਨਿਵ ਚਲਹਿ, ਹਥਹੁ ਭੀ ਕਿਛੁ ਦੇਇ
ਰੱਬ ਤਿਨਾ ਕੀ ਬੁੱਕਲੀ, ਜੰਗਲ ਕਿਆ ਢੂੰਢੇ ਹੋਇ

ਸ੍ਰੀ ਸਤਿਗੁਰੂ ਅਮਰਦਾਸ ਜੀ ਲਿਖਦੇ ਹਨ

**ਪੁੰਨ ਦਾਨ ਕਾ ਕਰੇ ਸਰੀਰੁ । ਸੋ ਗਿਰਹੀ ਗੰਗਾ ਕਾ ਨੀਰੁ ।**

ਇਸੇ ਲਈ ਸਤਿਗੁਰੂ ਜੀ ਜਿਥੇ ਇਸ਼ਨਾਨ ਕਰਨ ਅਤੇ ਭਜਨ ਬਾਣੀ ਕਰਨ ਦੀ ਸਿਖਿਆ ਦੇਂਦੇ ਹਨ ਉਥੇ ਦਸਵੰਧ ਦੇਣ ਦੀ ਵੀ ਸਿਖਿਆ ਦੇਂਦੇ ਹਨ । ਇਥੇ ਇਕ ਛੋਟੀ ਜਹੀ ਸਾਖੀ ਸ੍ਰ. ਗੁਰਦਿਆਲ ਸਿੰਘ ਜੀ ਹੰਸਪਾਲ ਚੀਫ ਔਨਜੰਨੀਅਰ ਦੇ ਪਿਤਾ ਸ੍ਰ. ਵਸਾਵਾ ਸਿੰਘ ਜੀ ਦੀ ਯਾਦ ਆਉਂਦੀ ਹੈ :-

ਸ੍ਰ. ਵਸਾਵਾ ਸਿੰਘ ਜੀ ਗਵਰਨਮੈਂਟ ਕਨਟਰੈਕਟਰ ਸਨ (Government Contractor) ਗੁਰੂ ਜੀ ਦੀ ਕਿਰਪਾ ਨਾਲ ਸੋਧ ਵਿਚ ਰਹਿੰਦਿਆਂ ਠੇਕੇਦਾਰੀ ਦਾ ਕੰਮ ਕਰਦੇ ਸਨ ਇਹ ਸਰਦਾਰ ਜੀ ਹਮੇਸ਼ਾ ਅਪਣੀ ਕਮਾਈ ਵਿਚੋਂ ਦਸਵੰਧ ਗੁਰੂ ਕੇ ਲੰਗਰ ਵਿਚ ਦੇਂਦੇ ਹੁੰਦੇ ਸਨ । ਇਕ ਵਾਰੀ ਇਨ੍ਹਾਂ ਕੋਲ ਦਸਵੰਧ ਦੀ ਰਕਮ ਦੋ ਹਜ਼ਾਰ (2000) ਰੁਪੈ ਹੋ ਗਈ । ਇਨ੍ਹਾਂ ਖਿਆਲ ਕੀਤਾ ਕਿ ੧੫੦੦ ਰੁਪੈ ਨਿਮਾਣੀ ਦੇ ਮੇਲੇ ਤੇ ਜਾ ਕੇ ਸਤਿਗੁਰੂ ਹਰੀ ਸਿੰਘ ਜੀ ਨੂੰ ਮੱਥਾ ਟੇਕੇ ਜਾਣ ਅਤੇ ਬਾਕੀ ਦੇ ੫੦੦ ਰੁਪੈ ਜਦੋਂ ਸਤਿਗੁਰੂ ਜੀ ਸਾਡੇ ਘਰ ਚਰਨ ਪਾਉਣਗੇ ਉਦੋਂ ਮਥਾ ਟੇਕਾਂਗੇ । ਪਰੋਗਰਾਮ ਅਨੁਸਾਰ ੧੫੦੦ ਰੁਪੈ ਤਿੰਨ ਬਦਰਿਆਂ ਵਿਚ (Small sacks) ਹਰ ਬਦਰੇ ਵਿਚ ਪੰਜ ਪੰਜ ਸੌ ਕਰਕੇ ਪਾ ਲਏ ਅਤੇ ਤਿੰਨੇ ਬਦਰੇ ਇਕ ਟਰੰਕ ਵਿਚ ਰਖਕੇ ਸ੍ਰ: ਵਸਾਵਾ ਸਿੰਘ ਜੀ ਦੇ ਪਿਤਾ ਸ੍ਰ: ਠਾਕੁਰ ਸਿੰਘ ਜੀ

ਸ੍ਰੀ ਭੈਣੀ ਸਾਹਿਬ ਜੀ ਪਹੁੰਚ ਗਏ । ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦੇ ਦਰਸ਼ਨ ਕੀਤੇ ਅਤੇ ਅਗਲੀ ਸਵੇਰੇ ਸ੍ਰੀ ਆਸਾ ਜੀ ਦੀ ਵਾਰ ਦੀ ਸਮਾਪਤੀ ਪਿਛੋਂ ਅਪਣੇ ਡੇਰੇ ਆਇਕੇ ਟਰੰਕ ਖੋਲ ਕੇ ਜਦੋਂ ਦਸਵੰਧ ਦੇਣ ਵਾਲੀ ਰਕਮ ਕੱਢਣ ਲਗੇ ਤਾਂ ਆਪ ਹੈਰਾਨ ਹੋਏ ਕਿ ਉਥੇ ਪੰਜ ਪੰਜ ਸੌ ਵਾਲੇ ਚਾਰ (4) ਬਦਰੇ ਪਏ ਹਨ । ਸੋਚਣ ਲਗੇ ਕਿ ਅਸਾਂ ਤਾਂ ਤਿੰਨ ਬਦਰੇ ਰਖੇ ਸਨ ਇਹ ਚੌਥਾ ਕਿਥੋਂ ਆ ਗਿਆ ? ਬੜੇ ਹੈਰਾਨ ਹੋਏ ਸੋਚਣ ਲਗੇ ਸ਼ਾਇਦ ਗਲਤੀ ਹੋ ਗਈ ਹੋਵੇਗੀ । ਮਿਥੇ ਹੋਇ ਪਰੋਗਰਾਮ ਅਨੁਸਾਰ ਇਕ ਬਦਰਾ ਟਰੰਕ ਵਿਚੇ ਹੀ ਰਹਿਣ ਦਿੱਤਾ ਅਤੇ ਤਿੰਨ ਬਦਰੇ ਕੱਢਕੇ ਸਤਿਗੁਰੂ ਜੀ ਅਗੇ ਮੱਥਾ ਟੇਕ ਦਿੱਤੇ । ਅਗੋਂ

" **ਘਟ ਘਟ ਕੇ ਅੰਤਰ ਕੀ ਜਾਨਤ** " ਵਾਲੇ ਸਤਿਗੁਰੂ ਜੀ ਮੁਸਕਰਾਏ ਅਤੇ ਮਿਠ ਬੋਲੜੇ ਸਤਿਗੁਰੂ ਜੀ ਨੇ ਫੁਰਮਾਇਆ; ਭਾਈ ਠਾਕੁਰ ਸਿੰਘ ਜੀ, ਗੁਰੂ ਘਰ ਦੀ ਰਕਮ ਨਾਲੋਂ ਨਾਲ ਦੇਂਦੇ ਰਹਿਣਾ ਚਾਹੀਦਾ ਹੈ, ਭਾਈ ਦਸਵੰਧ ਦੀ ਰਕਮ ਦੋ ਹਜ਼ਾਰ ਬਣਦੀ ਹੈ ਅਤੇ ਦੋ ਹਜ਼ਾਰ ਲਿਆ ਕੇ ਵੀ ਪੰਜ ਸੌ ਰੁਪੈ ਵਾਪਸ ਕਿਉਂ ਲੈ ਚਲੇ ਹੋ ? ਇਹ ਸੁਣਦਿਆਂ ਸਾਰ ਹੀ ਸ੍ਰ: ਠਾਕੁਰ ਸਿੰਘ ਜੀ ਮਸਤਾਨੇ ਹੋ ਗਏ ਅਤੇ ਉਚੀ ਉਚੀ ਆਖਣ ਲਗ ਪਏ

ਅੰਤਰਜਾਮੀ ਸੋ ਪ੍ਰਭੁ ਪੂਰਾ
ਅਥਵਾ ਹਰਿ ਜਾਣੈ ਸਭੁ ਕਿਛੁ ਜੋ ਜੀਇ ਵਰਤੈ

ਝੱਟ ਚੌਥਾ ਬਦਰਾ ਵੀ ਕੱਢ ਕੇ ਸਤਿਗੁਰੂ ਜੀ ਨੂੰ ਮਥਾ ਟੇਕ ਦਿੱਤਾ ਅਤੇ ਸਤਿਗੁਰੂ ਜੀ ਦੀਆਂ ਖੁਸ਼ੀਆਂ ਪ੍ਰਾਪਤ ਕੀਤੀਆਂ । ਆਪ ਮੁਹਾਰੇ ਮੂੰਹੋਂ ਇਹ ਨਿਕਲ ਗਿਆ

**ਧੰਨ ਸ੍ਰੀ ਸਤਿਗੁਰੂ ਹਰੀ ਸਿੰਘ ਜੀ**

(ਨੋਟ) (1) ਇਹ ਸਾਖੀ ਅਜ ਤੋਂ ਤਕਰੀਬਨ ਇਕ ਸੌ ਸਾਲ ਪਹਿਲੋਂ ਦੀ ਹੈ ਉਦੋਂ ਦੇ ਦੋ ਹਜ਼ਾਰ ਰੁਪੈ ਅਜ ਦੇ ਤਕਰੀਬਨ ਪੰਜਾਹ ਲੱਖ ਰੁਪੈ ਬਰਾਬਰ ਹੋਣਗੇ । ਇਹ 2000 ਰੁਪੈ ਸ੍ਰ: ਜੀ ਨੇ ਸਿਰਫ ਇਕ ਵਾਰੀ ਮਥਾ ਟੇਕੇ ਸਨ । ਉਂਞ ਉਹ ਸਾਰੀ ਉਮਰ ਦਸਵੰਧ ਕਢ ਕੇ ਲੰਗਰ ਵਿਚ ਦੇਂਦੇ ਰਹੇ ਸਨ ।

(2) ਰੁਪੈ ਨੋਟ ਨਹੀਂ ਸਨ ਇਹ ਚਾਂਦੀ ਵਾਲੇ ਰੁਪੈ ਸਨ

(3) ਸੁਖਣੇ ਦੀ ਰਕਮ ਦਾਨ ਨਹੀਂ ਸਮਝਣੀ ਚਾਹੀਦੀ

# ਧੰਨ ਸਤਿਗੁਰੂ ਹਰੀ ਸਿੰਘ ਜੀ

ਸੰਤ ਬਿਸ਼ਨ ਸਿੰਘ ਜੀ
ਹਿਸਟੋਰੀਨ

ਮਾਈ ਪਰਤਾਪ ਕੌਰ ਦੇ ਪੰਜ ਪੁਤਰ ਜਨਮੇ। ਸੁਹਣੇ, ਸੁਨੱਖੇ ਤੇ ਚੰਨ ਪਿਆਰੇ। ਪਰ ਥੋੜੇ ਚਿਰ ਦੇ ਹੋ ਕੇ ਗੁਜ਼ਰ ਜਾਂਦੇ ਰਹੇ। ਰੱਖਾਂ, ਤਵੀਤ, ਧਾਗੇ ਕਈ ਪਰਕਾਰ ਦੇ ਕੀਤੇ। ਛੇਵਾਂ ਬੱਚਾ ਵੀ ਸਵਾ ਮਹੀਨਾ ਜੀਉ ਕੇ ਚਲਾ ਗਿਆ। ਸਤਵੇਂ ਬਚੇ ਦੀ ਉਡੀਕ ਸੀ। ਜਨਮਣ ਦੇ ਦਿਨ ਨੇੜੇ ਸਨ। ਮਨ ਨੂੰ ਝੋਰਾ ਸੀ—ਏਹ ਵੀ ਕੇਹੜਾ ਜੀਵੇਗਾ।

ਸਤਿਗੁਰੂ ਹਰੀ ਸਿੰਘ ਜੀ ਦੇ ਜੱਸ ਦੀਆਂ ਕਿਰਨਾਂ ਪ੍ਰਤਾਪ ਕੌਰ ਤੇ ਵੀ ਪਈਆਂ। ਸ਼ੋਭਾ ਸੁਣੀ। ਆਸ ਬੱਝੀ। ਮਨ ਵਿੱਚ ਅਤੀ ਅਧੀਨ ਹੋ ਅਰ-ਦਾਸ ਕੀਤੀ—ਜੇ ਬਾਲਕ ਹੋਵੇ ਤੇ ਜੀਉਂਦਾ ਰਹੇ ਤਾਂ ਸਵਾ ਮਹੀਨੇ ਦੇ ਨੂੰ ਲੈਕੇ ਸਤਿਗੁਰਾਂ ਦੇ ਚਰਨਾਂ ਵਿੱਚ ਹਾਜ਼ਰ ਹੋਵਾਂ। ਉਹਨਾਂ ਦੇ ਚਰਨਾਂ ਦਾ ਜਲ ਲੈਕੇ ਬਾਲਕ ਦੇ ਮੂੰਹ ਪਾਵਾਂ।

ਸਵਾ ਮਹੀਨੇ ਦਾ ਬਾਲ ਲੈਕੇ, ਮਾਈ ਪ੍ਰਤਾਪ ਕੌਰ ਭੈਣੀ ਸਾਹਿਬ ਗਈ। ਗੁਰੂ ਹਰੀ ਸਿੰਘ ਜੀ ਚੌਕੀ ਤੇ ਇਸ਼ਨਾਨ ਕਰ ਰਹੇ ਸਨ। ਬੱਚਾ ਚੌਕੀ ਹੇਠ ਰੱਖ ਕੇ, ਹਥ ਜੋੜਕੇ, ਮਾਤਾ ਜੀਊਣ ਕੌਰ ਦੇ ਓਹਲੇ ਹੋਕੇ, ਪਰੇਮ ਤੇ ਸ਼ਰਧਾ ਭਰੇ ਦਿਲ ਨਾਲ ਖਲੋ ਗਈ। ਸਤਿਗੁਰਾਂ ਦੇ ਸਰੀਰ ਤੋਂ ਤਿਲਕਦਾ ਪਾਣੀ ਬਚੇ ਦੇ ਜਿੰਨਾ ਕੁ ਮੂੰਹ ਤੇ ਪੈਂਦਾ, ਉਹ ਚੂਸ ਲੈਂਦਾ।

ਇਸ਼ਨਾਨ ਕਰਕੇ ਸਤਿਗੁਰੂ ਜੀ ਨੇ ਪਊਏ ਪਾਏ ਜਾਂ ਚੌਕੀ ਹੇਠ ਨਜ਼ਰ ਪਈ ਤਾਂ ਸਤਿਗੁਰਾਂ ਬਚਨ ਕੀਤਾ—ਜਗ ਜੀਊਣਾ, ਭਾਗਾਂ ਵਾਲਾ ਬੱਚਾ, ਚੁਕੋ ਕੀਹਦਾ ਹੈ। ਵਾਕ ਸੁਣਕੇ, ਨਮਸਕਾਰ ਕਰਕੇ ਮਾਈ ਪ੍ਰਤਾਪ ਕੌਰ ਨੇ ਬਚੇ ਨੂੰ ਚੁਕਕੇ ਗਲ ਨਾਲ ਲਾ ਲਿਆ। ਟੂਣੇ ਧਾਗੇ ਤਵੀਤਾਂ ਦਾ ਤਿਆਗ ਕਰਕੇ ਮਾਈ ਗੁਰੂ ਚਰਨਾਂ ਦੀ ਪਰੇਮਣ ਹੋ ਗਈ। ਕਾਕੇ ਦਾ ਨਾਮ ਜਗਤ ਸਿੰਘ ਰਖਿਆ।

ਉਸ ਪਰਵਾਰ ਵਿੱਚ, ਸਤਿਗੁਰੂ ਜੀ ਦਾ ਲਾਇਆ ਬੂਟਾ ਅਜ ਵੀ ਹਰਾ ਭਰਾ ਹੈ। ਇਸ ਪਰਵਾਰ ਦਾ ਪਿੰਡ ਛਪਾਰ ਤੇ ਜਿਲਾ ਲੁਦਿਹਾਣਾ ਹੈ।

ਢੋਲਾਂ ਤੇ ਡੱਗੇ ਲਾਂਦਾ, ਛੜੱਪੇ—ਛਾਲਾਂ ਮਾਰਦਾ ਬਾਜੀਗਰਾਂ ਦਾ ਇਕ ਗ੍ਰੋਹ ਸ੍ਰੀ ਭੈਣੀ ਸਾਹਿਬ ਦੇ ਡੇਰੇ ਆ ਗਿਆ। ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦਾ ਦਰਸ਼ਨ ਕਰਕੇ ਬਾਜੀਗਰ ਨਿਹਾਲ ਹੋਏ।

"ਕੀ ਛਕੋਗੇ ?" ਸਤਿਗੁਰੂ ਜੀ ਨੇ ਵਿਗਸ ਕੇ ਪੁਛਿਆ।

"ਮੋਤੀਆਂ ਵਾਲਿਓ, ਤੁਹਾਡੇ ਘਰੋਂ ਤਿਹਾਉਲ ਦੇ ਕੜਾਹ ਬਿਨਾ ਕੀ ਮੰਗੀਏ।" ਬਜ਼ੁਰਗ ਬਾਜ਼ੀ-ਗਰ ਨੇ ਹੱਥ ਜੋੜ ਕੇ ਅਰਜ਼ ਕੀਤੀ।

"ਲਾਂਗਰੀਆਂ ਨੂੰ ਕਹੋ ਕੜਾਹ ਪ੍ਰਸ਼ਾਦ ਤਿਆਰ ਕਰਨ ਤੇ ਇਹਨਾਂ ਨੂੰ ਰੱਜ ਰੱਜ ਖੁਆਣ।" ਸਤਿ-ਗੁਰਾਂ ਪਾਸ ਖਲੋਤੇ ਸਰੀਰ ਨੂੰ ਹੁਕਮ ਦਿਤਾ।

ਪੰਜ—ਚਾਰ ਸੌ ਦੇ ਕਰੀਬ ਬਾਜੀਗਰ ਇਸ-ਤਰੀ—ਮਰਦ ਪੰਗਤਾਂ ਲਾਕੇ ਬੈਠ ਗਏ।

ਕੁਝ ਸਮੇ ਪਿਛੋਂ ਲੰਗਰ ਵਲੋਂ ਸਿੰਘ ਆਏ। ਉਹਨਾਂ, ਅੱਗੇ ਬੈਠੇ ਮੁਖੀਆਂ ਦੇ ਹੱਥਾਂ ਤੇ ਜਦ ਮਿਠਾ ਦਲੀਆ ਰਖਣਾ ਚਾਹਿਆ ਤਾਂ ਬਾਜੀਗਰਾਂ ਹੱਥ ਪਿਛਾਂਹ ਕਰ ਲਏ। ਦਲੀਆ ਭੁੰਜੇ ਖਿਲਰ ਗਿਆ। ਵਰਤਾਵੇ ਨੂੰ ਬੇਥਾਹ ਗੁੱਸਾ ਆ ਗਿਆ। ਤਿੰਨ ਲੱਤਾਂ ਬਾਜ਼ੀਗਰ ਨੂੰ ਜੜ ਘੱਤੀਆਂ। ਬਾਜ਼ੀਗਰ ਕਹਿ ਰਿਹਾ ਸੀ:

"ਵਾਹ ਗੁਰੂਆ ਮੰਗਿਆ ਕੜਾਹ, ਤੇ ਮਿਲੀਆਂ ਲੱਤਾਂ !"

ਏਨੇ ਨੂੰ ਅੰਤਰਜਾਮੀ ਆ ਗਏ। ਬਾਜੀਗਰਾਂ ਦੀ ਬੇਨਤੀ ਸੁਣੀ। ਆਪਣੀ ਪਿੱਠ ਤੋਂ ਕਪੜਾ ਚੁੱਕ ਕੇ ਸਤਿਗੁਰਾਂ ਪਾਸ ਖਲੋਤਿਆਂ ਨੂੰ ਵਖਾਇਆ ਕਿ ਲੱਤਾਂ ਉਹਨਾਂ ਦੀ ਪਿੱਠ ਤੇ ਪਈਆਂ ਹਨ।

ਕੰਜੂਸ ਪ੍ਰਬੰਧਕਾਂ ਨੂੰ ਦੋਬਾਰਾ ਕੜਾਹ ਪ੍ਰਸ਼ਾਦ ਕਰਨਾ ਪਿਆ। ਸਤਿਗੁਰਾਂ ਬਚਨ ਕੀਤਾ "ਲਾਂਗ੍ਰੀ ਤੇ ਵਰਤਾਵੇ ਛਕਾਣ ਵਾਲਿਆਂ ਨੂੰ ਗੁਰੂ ਰੂਪ ਜਾਣ ਕੇ ਪ੍ਰਸ਼ਾਦ ਛਕਾਇਆ ਕਰਨ।" ਪ੍ਰਬੰਧਕਾਂ, ਲਾਂਗ-ਰੀਆਂ ਤੇ ਵਰਤਾਵਿਆਂ ਬਖਸ਼ ਮੰਗੀ।

ਕੌਤਕ ਵੇਖਕੇ ਬਾਜੀਗਰਾਂ ਤੇ ਸਿਰਕੀ ਵਾਸਾਂ ਨੇ ਭਜਨ ਪੁਛਕੇ ਅੰਮ੍ਰਿਤ ਛਕਿਆ, ਚੋਰੀਆਂ ਤਿਆਗ ਕੇ ਗੁਰ ਚਰਨਾਂ ਦੇ ਭੌਰੇ ਬਣੇ।

ਧੰਨ ਸ੍ਰੀ ਸਤਿਗੁਰੂ ਹਰੀ ਸਿੰਘ ਜੀ

ਉਟਾਲਾਂ ਦੇ ਇਕ ਮਿਸਤਰੀ ਸਿੰਘ ਦੇ ਸਰੀਰ ਵਿੱਚ ਪੀੜਾਂ ਦੀ ਅਜੇਹੀ ਲਹਿਰ ਦੌੜਦੀ ਸੀ, ਜੋ ਸਰੀਰ ਲੈਣ ਤਕ ਅਪੜਦੀ ਸੀ। ਵੈਦਾਂ ਹਕੀਮਾਂ ਤੋਂ ਇਲਾਜ ਕਰਵਾਏ। ਕੁਝ ਬਣਦਾ ਨਹੀਂ ਸੀ। ਦਰਦਾਂ ਨਿਤ ਦਿਹਾੜੇ ਵਧਦੀਆਂ ਹੀ ਜਾਂਦੀਆਂ।

ਮਿਸਤਰੀ ਪਰਵਾਰ ਆਪਣੇ ਸੋਢੀ ਨੂੰ ਨਾਲ ਲੈਕੇ ਗੁਰੂ ਹਰੀ ਸਿੰਘ ਜੀ ਦੀ ਸ਼ਰਨੀਂ ਆਇਆ। ਅਰਜ਼ ਕੀਤੀ–ਸਰੀਰ ਬੜਾ ਦੁਖੀ ਹੈ। ਕਿਰਪਾ ਕਰੋ। ਕਸ਼ਟ ਕਟੋ।

ਗੁਰੂ ਹਰੀ ਸਿੰਘ ਜੀ ਬਚਨ ਕੀਤਾ–ਗੁਰੂ ਨਿੰਦਾ ਕਰਨ ਤੋਂ ਹੀ ਸਰੀਰ ਦੁਖੀ ਹੁੰਦਾ ਹੈ। ਹੁਣ ਕਦੇ ਨਿੰਦਾ ਨਾ ਕਰਨੀ।

ਮਿਸਤਰੀ ਜੀ ਨੇ ਹਕੀਕਤ ਦੱਸੀ–ਦੀਨ ਦਿਆਲ, ਮੈਂ ਨਿੰਦਾ ਤਾਂ ਨਹੀਂ ਕੀਤੀ। ਗੁਰ ਨਿੰਦਕਾਂ ਦਾ ਸੰਗੀ ਰਿਹਾ ਹਾਂ। ਉਹਨਾਂ ਤੋਂ ਨਿੰਦਾ ਕੰਨੀਂ ਪੈ ਜਾਂਦੀ ਸੀ। ਅਗੋਂ ਤੋਂ ਐਸਾ ਨਹੀਂ ਕਰਾਂਗਾ। ਸੇਵਕ ਰਹਾਂਗਾ।

ਸਤਿਗੁਰੂ ਜੀ ਵਿਚਾਰ ਮਗਨ ਸਨ।

ਮਿਸਤਰੀ ਜੀ ਨੇ ਫੇਰ ਤਰਲਾ ਲਿਆ–ਦੀਨਾ ਨਾਥ, ਸੁਖ ਸੰਪਤ ਤੇ ਆਪਣੇ ਚਰਨਾਂ ਨਾਲ ਪਿਆਰ ਬਖਸ਼ੋ।

ਕਿਰਪਾ ਨਿਧਾਨ ਵਿਗਸੇ। ਬਚਨ ਕੀਤੇ ਨੇ–ਸਭੋ ਕੁਝ ਆਪ ਦੇ ਘਰ।

ਦਰਦਾਂ ਹਟ ਗਈਆਂ। ਕਿਰਤ ਵਿਚ ਬਰਕਤ ਪਈ। ਅਜ ਉਸ ਪਰਵਾਰ ਚੋਂ ਸੰਤ ਕਰਤਾਰ ਸਿੰਘ ਜੀ ਸੋਖੀ ਦਿੱਲੀ ਤੇ ਉਹਨਾਂ ਦੇ ਭਾਈ ਗੁਰੂ ਚਰਨਾਂ ਦੇ ਭੌਰੇ ਬਣ ਚਰਨ–ਕੰਵਲਾਂ ਤੇ ਮੰਡਰਾ ਰਹੇ ਹਨ।

ਇਕ ਸਮੇਂ ਗੁਰੂ ਹਰੀ ਸਿੰਘ ਜੀ ਗੱਦੀ ਸਾਹਿਬ ਵਾਲੇ ਚੁਬਾਰੇ ਵਿੱਚ ਬੈਠੇ ਸ਼ੋਭਾ ਪਾ ਰਹੇ ਸਨ। ਇਕ ਸਰੀਰ ਨੇ ਜਾਕੇ ਨਮਸਕਾਰ ਕੀਤੀ। ਅਰਜ਼ ਕੀਤੀ–ਜੀ, ਮੈਨੂੰ ਨਾਮ ਦਾਨ ਬਖਸ਼ੋ। ਆਪਣਾ ਬਣਾ ਲਓ।

ਸਾਹਿਬਾਂ ਕੋਮਲ ਅਵਾਜ਼ ਵਿੱਚ ਪੁਛ ਕੀਤੀ ਸਿਖਾ, ਕੀ ਕੰਮ ਕਰਦਾ ਹੁੰਦਾ ਏਂ?

"ਜੀ, ਕਪੜੇ ਧੋ ਕੇ ਗੁਜ਼ਾਰਾ ਕਰਦਾ ਹਾਂ, ਛੀਂਬਾ ਸਿੱਖ ਹਾਂ।" ਗੁਰਾਂ ਬਚਨ ਕੀਤਾ–ਭਾਈ ਕਪੜੇ ਨਹੀਂ ਧੋਣੇ। ਅੰਮ੍ਰਿਤ ਛਕ ਲੈ, ਨਾਮ ਲੈ ਲੈ।

"ਜੀ ਫਿਰ ਕੇਹੜਾ ਕੰਮ ਕਰਾਂ, ਦੀਨ ਦਿਆਲ! ਪਰਵਾਰ ਦੀ ਉਦਰ ਪੂਰਨਾ ਕਿਵੇਂ ਕਰਾਂ?"

"ਜੇਹੜਾ ਕੰਮ ਕਰੋਗੇ ਉਹੀ ਆਵੇਗਾ।"

ਸਿਖ ਨੇ ਅੰਮ੍ਰਿਤ ਛਕ ਲਿਆ। ਨਾਮਧਾਰੀ ਸਜ ਗਿਆ। ਠਠਿਆਰਾ, ਲੁਹਾਰਾ, ਸੁਨਿਆਰਾ ਕੰਮ ਕਰਨ ਲਗਾ। ਲੋਕਾਂ ਦੇ ਕਪੜੇ ਧੋਣੇ ਛਡ ਦਿਤੇ।

ਇਸ ਵੇਲੇ ਉਸ ਦਾ ਪਰਵਾਰ ਸਿਲਾਈ ਮਸ਼ੀਨਾਂ ਦੀ ਮੁਰੰਮਤ ਤੇ ਨਵੀਆਂ ਤਿਆਰ ਕਰਦਾ ਹੈ। ਘੜੀ ਸਾਜ਼ੀ ਤੋਂ ਉਦਰ ਪੂਰਨਾ ਕਰਦਾ ਹੈ। ਜੋ ਵੀ ਕੰਮ ਕਰਦਾ ਹੈ–ਉਸ ਚੋਂ ਹੀ ਨਫਾ ਤੇ ਮਾਣ ਹਾਸਲ ਹੁੰਦਾ ਹੈ। ਏਹ ਪਰਵਾਰ ਬਾਬਾ ਕਾਹਲਾ ਸਿੰਘ ਜੀ ਗਿਆਨੀ ਨੰਗਲ ਨਿਵਾਸੀ ਦਾ ਹੈ।

ਇਕ ਵਾਰ ਲੋਹੜੀ–ਮਾਘੀ ਨੂੰ ਭਾਗ ਲਾਣ ਲਈ ਸ੍ਰੀ ਗੁਰੂ ਹਰੀ ਸਿੰਘ ਜੀ ਮੁਕਤਸਰ ਪਹੁੰਚੇ। ਬੇਅੰਤ ਸੰਗਤ ਦਰਸ਼ਨਾਂ ਨੂੰ ਆਈ। ਕਹਿੰਦੇ ਨੇ ਇਸ ਸਾਲ ਏਥੇ ੭੦੦ ਗ੍ਰੰਥ ਸਾਹਿਬਾਂ ਦੇ ਪਾਠਾਂ ਦੇ ਭੋਗ ਪਏ। ੯੦੦) ਦਾ ਕੜਾਹ ਪ੍ਰਸਾਦ ਬਣਾਇਆ ਗਿਆ। ਮੇਲੇ ਵਿੱਚ ਜੁੜੇ ਸਾਰੇ ਲੋਕਾਂ ਡੰਝਾਂ ਲਾਹੀਆਂ।। ਡੇਰਿਆਂ ਵਿੱਚ ਵੀ ਪ੍ਰਸ਼ਾਦ ਭੇਜਿਆ। ਲੋਕ ਧੰਨ ਗੁਰੂਹਰੀਸਿੰਘ ਧੰਨ ਗੁਰੂ ਹਰੀਸਿੰਘ ਕਰਦੇ ਜਾਣ। ਏਥੇ ਇਕ ਹਜ਼ਾਰ ਬੌਰੀਆਂ ਨੇ ਮਾਸ ਤੇ ਸ਼ਰਾਬ ਛਡਕੇ ਭਜਨ ਪੁਛਿਆ। ਸਤਿਗੁਰੂ ਜੀ ਨੇ ਇਹਨਾਂ ਦਾ ਆਗੂ ਮਹੰਤ ਹਰੀ ਸਿੰਘ ਨੂੰ ਬਣਾਇਆ। ਲਾਲ ਤੋਂ ਚਿਟਾ ਸਫੇਦ ਨਿਸ਼ਾਨ ਝੁਲਾਣ ਨੂੰ ਦਿਤਾ। ਇਹ ਲੋਕ ਗੁਰਮੁਖੀ ਦੇ ਵਾਕਫ ਹੋਏ ਤੇ ਗੁਰਬਾਣੀ ਪੜ੍ਹਨ ਲਗੇ।

ਪਿੰਡ ਉੜਾਂਗ ਵਿੱਚ ਇਹਨਾਂ ਗੁਰੂ ਹਰੀ ਸਿੰਘ ਜੀ ਦੀ ਯਾਦਗਾਰ ਕਾਇਮ ਕੀਤੀ।

ਬੌਰੀਆਂ ਨੂੰ ਗੁਰੂ ਹਰੀ ਸਿੰਘ ਜੀ ਨੇ ਵੱਸ ਕੀਤਾ ਤੇ ਸਾਊ ਬਣਾਇਆ।

# ਧੰਨ ਸ੍ਰੀ ਸਤਿਗੁਰੂ ਹਰੀ ਸਿੰਘ ਜੀ

ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦਾ ਪ੍ਰਕਾਸ਼, ਪਿਤਾ ਬਾਬਾ ਜੱਸਾ ਸਿੰਘ ਅਤੇ ਮਾਤਾ ਸਦਾ ਕੌਰ ਦੇ ਗ੍ਰਿਹ ਵਿਖੇ, ਪਿੰਡ ਰਾਈਆਂ ਜਿਲਾ ਲੁਧਿਆਣਾ ਵਿਚ ਅਸੂ ਦੇ ਤੀਜੇ ਨਰਾਤੇ, ਬੁਧਵਾਰ ਬਿਕਰਮੀ ਸੰਮਤ ੧੮੭੬ (ਸੰਨ 1819) ਨੂੰ ਹੋਇਆ। ਆਪ ਜੀ ਦਾ ਨਾਮ ਬੁਧ ਸਿੰਘ ਜੀ ਰਖਿਆ ਗਿਆ। ਪੁਰਾਤਨ ਰਸਮ ਅਨੁਸਾਰ ਆਪ ਜੀ ਦੀ ਸ਼ਾਦੀ ਛੋਟੀ ਉਮਰ ਵਿਚ ਹੀ ਮਾਤਾ ਸਾਹਿਬੋ ਜੀ ਨਾਲ ਹੋਈ। ਮਾਤਾ ਸਾਹਿਬੋ ਜੀ ਦੇ ਚੜ੍ਹਾਈ ਕਰ ਜਾਣ ਪਿਛੋਂ ਮਾਤਾ ਜੀਵਨ ਅਤੇ ਮਾਤਾ ਫਤਹਿ ਕੌਰ ਜੀ ਨੂੰ ਸਤਿਗੁਰੂ ਹਰੀ ਸਿੰਘ ਜੀ ਦੇ ਮਹਿਲ ਬਣਨ ਦਾ ਮਾਨ ਪ੍ਰਾਪਤ ਹੋਇਆ ਸੰਮਤ ੧੯੪੬ (ਸੰਨ 1890) ਚੇਤ ਵਦੀ ਤੀਜ ਐਤਵਾਰ ਦਾ ਉਹ ਸਭਾਗਾ ਦਿਹਾੜਾ ਆਇਆ ਜਦੋਂ ਸ੍ਰੀ ਗੁਰੂ ਹਰੀ ਸਿੰਘ ਅਤੇ ਮਾਤਾ ਜੀਵਨ ਕੌਰ ਜੀ ਦੇ ਗ੍ਰਿਹ ਵਿਖੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਪ੍ਰਾਦੁਰਭਾਵ ਹੋਇਆ

ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦਾ ਪਹਿਲਾ ਜੀਵਨ ਇਕ ਆਮ ਗ੍ਰਹਿਸਥੀ ਵਾਲਾ ਹੀ ਸੀ ਪ੍ਰਦੇਸ ਜਾਣ ਤੋਂ ਸਿਰਫ ਛੇ ਮਹੀਨੇ ਪਹਿਲਾਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮ ਅਨੁਸਾਰ ਹੱਲ ਪੰਜਾਲੀ ਦਾ ਕੰਮ ਛਡ ਕੇ ਡੇਰੇ ਵਿਚ ਆ ਕੇ ਸੇਵਾ ਕਰਨ ਲਗ ਪਏ। ਪ੍ਰਦੇਸ ਜਾਣ ਤੋਂ ਤਕਰੀਬਨ ਤਿੰਨ ਸਾਲ ਪਿਛੋਂ ਸੰਮਤ ੧੯੩੧ (ਸੰਨ 1874) ਵਿਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਰੰਗੂਨ ਵਿਚੋਂ ਬਾਬਾ ਦਰਬਾਰਾ ਸਿੰਘ ਜੀ ਦੀ ਹੱਥੀਂ ਹੁਕਮ ਨਾਮਾ ਭੇਜ ਕੇ ਆਪ ਜੀ ਦਾ ਨਾਮ ਹਰੀ ਸਿੰਘ ਰਖਿਆ ਅਤੇ ਨਾਲ ਹੀ ਗੁਰ ਗੱਦੀ ਵੀ ਸੌਂਪ ਦਿੱਤੀ

ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦਾ ਸਮਾਂ ਬੜਾ ਕਠਨਾਈਆਂ ਭਰਿਆ ਸੀ ਸ੍ਰੀ ਭੈਣੀ ਸਾਹਿਬ ਇਕ ਜੇਲ ਦੀ ਸ਼ਕਲ ਵਿਚ ਸੀ। ਗੁਰਦੁਆਰਾ ਦੇ ਦਰਵਾਜੇ ਅੱਗੇ ਪੋਲੀਸ ਦੀ ਚੌਂਕੀ ਬੈਠੀ ਹੋਈ ਸੀ। ਇਸ ਚੌਂਕੀ ਵਿਚ ਐਸੇ ਸਪਾਹੀ ਰਖੇ ਜਾਂਦੇ ਸਨ ਜੋ ਪਰਲੇ ਦਰਜੇ ਦੇ ਨਿਰਦਈ ਹੁੰਦੇ ਸਨ। ਪੰਜਾਂ ਸਿਖਾਂ ਤੋਂ ਵਧ ਅੰਦਰ ਨਹੀਂ ਸੀ ਜਾਣ ਦੇਂਦੇ। ਰਾਜੇ, ਸਰਦਾਰ ਚੌਧਰੀ ਜ਼ੈਲਦਾਰ ਨੰਬਰਦਾਰ ਬ੍ਰਾਹਮਣ ਗੁਰਦੁਆਰਿਆਂ ਦੇ ਪੁਜਾਰੀ ਸਭ ਨਾਮਧਾਰੀਆ ਦੇ ਖਿਲਾਫ ਸਨ। ਕਈ ਨਾਮਧਾਰੀ ਸਾਧੂ ਸੰਤ ਵੀ ਆਪਣੀਆਂ ਆਪਣੀਆਂ ਮੰਜੀਆਂ ਡਾਹ ਬੈਠੇ ਸਨ। ਸਤਿਗੁਰੂ ਹਰੀ ਸਿੰਘ ਜੀ ਵੀ ਸ੍ਰੀ ਭੈਣੀ ਸਾਹਿਬ ਤੋਂ ਬਾਹਰ ਨਹੀਂ ਸਨ ਜਾ ਸਕਦੇ। ਲੰਗਰ ਵਾਸਤੇ ਭੇਟਾ ਵੀ ਬੰਦ ਸੀ। ਇਸ ਭਿਆਨਕ ਕਸ਼ਟ ਦੇ ਸਮੇਂ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਨੇ ਧੀਰਜ ਖਿਮਾ ਸਬਰ ਅਤੇ ਸੰਤੋਖ ਦੀ ਕਹੀ ਫੜ ਕੇ ਮੁਕਾਬਲਾ ਕੀਤਾ ਅਤੇ ਲੰਗਰ ਚਾਲੂ ਰਖਿਆ।

ਚਾਰ ਪੰਜ ਸਾਲ ਬਾਅਦ ਸਖਤੀਆਂ ਘੱਟਣ ਤੇ ਸਤਿਗੁਰੂ ਜੀ ਨੇ ਦੌਰੇ ਕਰਨੇ ਆਰੰਭ ਦਿੱਤੇ। ਸੰਗਤਾਂ ਵਿਚ ਫਿਰ ਜਾਗ੍ਰਿਤੀ ਆ ਗਈ। ਮੰਜੀਆਂ ਵਾਲੇ ਸਾਧੂ ਸੰਤਾਂ ਨੇ ਭੁਲਾਂ ਬਖਸ਼ਵਾਈਆਂ। ਲੰਗਰ ਵਾਸਤੇ ਉਗਰਾਹੀ ਆਉਣ ਲਗ ਪਈ। ਸਿਖਾਂ ਨੂੰ ਸਤਿਗੁਰੂ ਹਰੀ ਸਿੰਘ ਜੀ ਵਿਚੋਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਝਲਕ ਭਾਸਣ ਲਗ ਪਈ। ਟੁਟੇ ਹੋਏ ਸਿਖ ਫਿਰ ਗੁਰੂ ਚਰਨਾਂ ਨਾਲ ਜੁੜਨ ਲਗ ਪਏ

ਸ੍ਰੀ ਸਤਿਗੁਰੂ ਹਰੀ ਸਿੰਘ ਜੀ ਨੇ ਆਪਣੀ ਦੇਹ ਦਾ
ਓਹਲਾ ਜੇਠ ਸੁਦੀ ਦਸਵੀਂ ਸੰਮਤ ੧੯੬੩ (17 ਮਈ ਜੇਠ 1906) ਨੂੰ ਕੀਤਾ
ਆਪ ਜੀ ਦੇ ਨਮਿਤ ਪਾਠਾਂ ਦੇ ਭੋਗ ਨਿਮਾਣੀ ਵਾਲੇ ਦਿਨ ਪਾਏ ਗਏ
ਆਪ ਜੀ ਦੇ ਪਿੱਛੋਂ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਗੁਰ ਗੱਦੀ ਤੇ ਸੁਸ਼ੋਭਿਤ ਹੋਏ

## ਅਟੱਲ ਪ੍ਰਤਾਪੀ



ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ

# ਜਿਦੇ ਪੋਤਰੇ ਉਤੋਂ ਜਹਾਨ ਸਦਕੇ

ਨੀਵੇਂ ਨੈਣ ਭਿਜੇ ਯਾਦ ਅੰਦਰ
ਚੀਨੀਵਾਲੇ ਦੇ ਬਿਰਹੋਂ ਸਤਾਈ ਰਖਿਆ
ਜੀਯੁ ਸਿਮਰਦੀ ਰਹੀ ਹਮੇਸ਼ ਉਸਨੂੰ
ਜਿਨ੍ਹੇ ਪਰਤਣਾ ਸਦਾ ਭੁਲਾਈ ਰਖਿਆ
ਖਿਮਾ ਸਦਾ ਵਗਦੀ ਸੀ ਦੋਖੀਆਂ ਤੇ
ਹਿਰਦੇ ਵਿਚ ਗਰੀਬੀ ਨੂੰ ਪਾਈ ਰਖਿਆ
ਭਜਨ ਪਾਠ ਪੂਜਾ ਵਰਨੀ ਸਤਿਗੁਰਾਂ ਦੀ
ਜਿਨ੍ਹਾਂ ਸੰਗਤਾਂ ਨੂੰ ਕਾਰੇ ਲਾਈ ਰਖਿਆ
ਉਸ ਸਤਿਗੁਰੂ ਪਿਆਰੇ ਗੁਰੂ ਹਰੀ ਸਿੰਘ ਦੀ
ਕਦੇ ਯਾਦ ਨਾਂ ਦਿਲਾਂ ਚੋਂ ਦੂਰ ਹੋਵੇ
ਜਿਦੇ ਪੋਤਰੇ ਉਤੋਂ ਜਹਾਨ ਸਦਕੇ
ਉਸ ਮਹਾਰਾਜ ਦਾ ਮੇਰੇ ਤੇ ਨੂਰ ਹੋਵੇ

ਗੁਰਦੇਵ ਸਿੰਘ ਗੌਣ

ਗੁਰ
ਗੱਦੀ ਨਸ਼ੀਨ
ਪਹਿਰੇ
ਦੇ ਮਾਲਕ



ਸ੍ਰੀ
ਸਤਿਗ
ਜਗ
ਸਿੰ
ਜੀ
ਮਹਾ

# ਧੰਨ ਸ੍ਰੀ ਸਤਿਗੁਰੂ ਹਰੀ ਸਿੰਘ ਜੀ



ครั้งหนึ่ง ในสมัยท่านพระศาสดาศรีสัตย์คุรฮารีซิงห์ (ปู่พระศาสดาศรีสัตย์ คุรยักยิตซิงห์) มีหญิงวัยกลางคนชื่อนางปาร์ต๊าป กอร์ ซึ่งได้ให้กำเนิดลูกถึง 5 คน แต่หลังจากคลอดได้ไม่นาน ลูกของนางก็เสียชีวิตหมดทุกคน ต่อมานางได้ไปหาหมอผี อาจารย์ ให้ทำพิธีเสกและลงคาถาให้ จนนางได้ให้กำเนิดลูกคนที่ 6 ซึ่งในที่สุดลูกของนางก็อยู่ได้เพียงเดือนเศษ ๆ ก็เสียชีวิตลงเหมือนกับคนก่อน ๆ ต่อมาไม่นานนางก็ได้ตั้งครรภ์อีก และเมื่อใกล้วันครบกำหนดคลอด ในใจนางคิดแต่เพียงว่าลูกของนางเมื่อคลอดออกมา จะลืมตาอยู่ดูโลกได้ไม่นานก็คงจะต้องจากนางไปเหมือนกับลูกคนก่อน ๆ เป็นแน่

ท่านพระศาสดาศรีสัตย์คุรฮารีซิงห์ ซึ่งพระบารมีของท่านได้เผยแพร่ไปไกล จนได้เข้าหูของนางปาร์ต๊าป กอร์ ทำให้นางรู้สึกมีความหวังขึ้นมาบ้าง และนางได้อาราธนาในใจว่า ถ้าลูกของนางที่กำลังจะเกิดมานี้อยู่ได้ถึงเดือนเศษ ๆ นางก็จะพาลูกอ่อนไปเฝ้าและกราบเท้าท่านและอธิษฐานจะขอน้ำมนต์จากท่านเพื่อป้อนให้ลูก

หลังจากนางได้คลอดบุตรออกมาได้เดือนเศษ ๆ นางก็อุ้มลูกอ่อนของนางไปเฝ้าพระศาสดาศรีสัตย์คุรฮารีซิงห์ ที่พระตำหนักของท่านที่ศรีแบนีซาเฮบ ซึ่งพอดีเป็นเวลาเช้าตรู่ที่ท่านกำลังยืนอยู่บน-แท่นไม้กระดานเพื่อชำระร่างกายโดยหันหลังอยู่ นางจึงนำลูกอ่อนของนางวางไว้ใกล้ ๆ ไม้กระดานและนั่งเฝ้าอยู่ใกล้ ๆ ซึ่งน้ำที่พระศาสดาชำระร่างกายอยู่ ก็ได้หยดเข้าสู่ปากเด็กทีละเล็กทีละน้อย ๆ และเด็กก็ทำปากเหมือนจะทานน้ำมนต์อยู่

เมื่อท่านเสร็จจากการอาบน้ำ ท่านก็เห็นเด็กอ่อนนอนอยู่ข้างไม้กระดาน ท่านก็ตรัสออกมาว่าให้อุ้มเด็กที่มีพรสวรรค์กลับไปเถอะ เมื่อนางได้ยินคำอวยพรจากท่าน นางก็รีบอุ้มเด็กน้อยและกราบเท้าแล้วลากลับ หลังจากนั้นนางก็เริ่มนับถือท่านมาตลอด และเด็กนั้นต่อมาได้ชื่อว่า ยากัต ซิงห์

จนถึงบัดนี้ ในครอบครัวนี้ยังมีผู้สืบสกุลอยู่ และตั้งถิ่นฐานอยู่ที่ชนบทแห่งหนึ่งชื่อ ชปาร์ ในลุฑิยานา ใกล้ๆ ศรีแบนีซาเฮบ แคว้นปัญจาบ

นาย ตารัน ซิงห์ จาวลา

เสียงตึกคองดังสนั่นได้ยินถึงพระกรรณ์ของพระศาสดาศิริสัตย์กุรฮารีซิงห์ ทรงทอดพระเนตรเห็นคณะกายกรรมกำลังแสดงกายกรรมโลดโผนอยู่ด้านนอก พระตำหนักท่าน ทรงได้ตรัสถามถึงหัวหน้าคณะถึงความทุกข์สุขและความเป็นมาเป็นไปของคณะกายกรรม หัวหน้าคณะทูลถึงพระกิติศัพท์และความต้องการเข้าเฝ้า

พระศาสดาทรงตรัสถามว่าทั้งคณะจะรับประทานอาหารเช้าอะไร หัวหน้าคณะรีบทูลทันทีว่าจะรับประทาน <u>กราห์</u> (ของหวานชนิดหนึ่งทำจากแป้งสาลี น้ำตาล และ เนย) ท่านก็สั่งลูกศิษย์ให้รีบจัดเตรียม <u>กราห์</u> มาให้คณะกายกรรมซึ่งรวมแล้วได้เกือบสี่ถึงห้าร้อยคน

ในไม่ช้าก็มีลูกศิษย์หลายคนของพระศาสดาออกมาแจกขนมหวานอีกชนิดหนึ่งแทนที่จะเป็น <u>กราห์</u> ขณะเมื่อเริ่มแจกให้กับคนแรกในคณะก็ถูกปฏิเสธโดยดึงเอาจานที่เตรียมจะรองรับอยู่ถอยออก ทำให้ของหวานที่ลูกศิษย์ พระศาสดาหกหล่นไปอยู่บนพื้น ซึ่งทำให้ลูกศิษย์ของพระศาสดาไม่พอใจและโมโห จึงได้กระทืบคนในคณะกายกรรมอย่างแรงถึงกับคนนั้นล้มลงไปนอนกับพื้นและคนเจ็บร้องออกมาด้วยความเจ็บปวดว่า พระศาสดาเอ๋ย ขอกิน <u>กราห์</u> แต่โดนกระทืบแทน

ในขณะเวลานั้นเองพระศาสดาได้ดำเนินมาหาลูกศิษย์ของท่านตรงบริเวณที่คนของคณะกายกรรมโดนกระทืบล้มลง พร้อมกับยกชายเสื้อของพระองค์ขึ้นให้ลูกศิษย์ของท่านดู ซึ่งเป็นเหมือนกับรอยช้ำที่ถูกเท้ากระทืบ

ในขณะที่คนในคณะกายกรรมที่ถูกกระทืบกลับไม่มีร่องรอยหรือมีอาการเจ็บปวดอะไรเลย ซึ่งเหตุการณ์นั้นก็ได้ประจักษ์แก่สายตาของลูกศิษย์และต่อหน้าคณะกายกรรมทั้งปวง

จากนั้นท่านตรัสให้ลูกศิษย์ไปขอโทษต่อคนของคณะกายกรรมและให้ไปทำ <u>กราห์</u> มาเลี้ยงให้กับคณะกายกรรม และ เมื่อคณะกายกรรมได้รับประทาน <u>กราห์</u> เรียบร้อยแล้ว ก็ได้กราบลาท่านศาสดา และ เดินทางกลับ

นาย ดารัน ซิงห์ จาวลา

ในครั้งหนึ่งพระศาสดาศรีสัตคุรุฮารีซิงห์จี ทรงประทับเป็นศรีสง่าอยู่ที่หน้ามุกของ "ศัตติสาอิบ " มีชายผู้หนึ่งเข้าไปนมัสการ และได้กราบบังคมทูลขอให้พระองค์ทรงประธานพระเวทย์ "นาม " ให้ด้วยและขอให้พระองค์ทรงรับเป็นสาวกของพระองค์ด้วย

พระองค์ได้ตรัสถามชายผู้นั้นด้วยสุรเสียงอันอ่อนโยนว่า " โยมทำงานอะไร "

ชายผู้นั้นได้ทูลตอบพระองค์ว่า มีอาชีพเป็นคนซักผ้า หาเลี้ยงครอบครัว พระองค์ทรงตรัสกับชายผู้นั้นว่าให้เลิกอาชีพซักผ้า และพระองค์ยังทรงโปรดให้ชายผู้นั้นรับประธานน้ำอมฤตและทรงให้รับพระเวทย์ "นาม "ด้วย

ชายผู้นั้นได้กราบบังคมทูลถามพระองค์ว่าจะให้ประกอบอาชีพอะไรเพื่อเลี้ยงชีพ

พระองค์ทรงตรัสว่าให้ทำอาชีพอะไรก็ได้

ชายผู้นั้นรับประธานน้ำอมฤตและปราวานตัวเป็นสาวกของพระองค์ และเริ่มทำงานเป็นช่างเหล็ก,ช่างทอง ฯ และเลิกอาชีพซักผ้า

ในขณะนี้ครอบครัวของชายผู้นี้ประกอบกิจการซ่อมแซมจักรเย็บผ้าและประดิษฐ์จักรใหม่ออกจำหน่าย อีกทั้งยังมีกิจการซ่อมแซมนาฬิกา ครอบครัวของชายผู้นี้ทำกิจการใดก็ได้รับความสำเร็จในกิจการนั้น ทั้งนี้ก็เพราะความเชื่อมั่นและศรัทธาในองค์พระศาสดาศรสัตคุรุฮารีซิงห์จี ครอบครัวนี้เป็นครอบครัวของ " บาบา กาลา ซิงห์จี "แห่งหมู่บ้านนังกัลนิเวส.

---

มีชายผู้หนึ่งเป็นช่างอยู่ที่ หมู่บ้าน อุดาลา เป็นโรคประหลาด คือ จะปวดตามร่างกายทั้งร่าง ได้ทำการรักษากับบรรดาแพทย์หลายแห่งก็ไม่หาย ยิ่งนานวันยิ่งรู้สึกเจ็บปวดมากขึ้น

ครอบครัวของชายผู้นี้ได้นำชายผู้นี้มาเฝ้าพระยุคคลบาทของพระศาสดา ศรีสัตคุรุ ฮารีซิงห์จี แล้วกราบบังคมทูลว่าร่างกายของชายคนนี้อยู่ๆจะรู้สึกเจ็บปวดขึ้นมาและได้ทำการรักษาหลายต่อหลายแห่งแล้วแต่ไม่หาย จึงขอให้พระองค์ทรงเมตตาชายผู้นี้ด้วย

พระองค์ทรงตรัสว่าการนินทาพระเป็นเจ้าเป็นเหตุให้ร่างกายได้รับความเจ็บปวดเช่นนี้ ต่อไปอย่านินทาเช่นนี้อีก

ชายผู้นั้นได้กราบบังคมแล้วทูลว่า ตนไม่เคยนินทาผู้ใด แต่ได้ร่วมฟังผู้อื่นนินทา และคำนินทาเหล่านั้นได้เข้าหูข้าพเจ้าและกราบบังคมว่าต่อไปจะไม่คบค้าสมาคมกับบุคคลเหล่านั้นอีก และขอปราวานตัวเป็นสาวกของพระองค์

พระองค์ทรงประทับเฉย

ชายผู้นั้นได้กราบวิงวอนอีก พร้อมกับกล่าวว่าพระองค์ทรงเป็นที่พึ่งของผู้ตกยากทั้งหลายขอให้พระองค์ทรงเมตตาด้วยและขอปราวานตัวเป็นสาวกของพระองค์

พระองค์ทรงตรัสว่าทุกสรรพสิ่งพระผู้เป็นเจ้าเป็นผู้ลิขิต ขอให้ทรงเชื่อมั่นในพระผู้เป็นเจ้า พระผู้เป็นเจ้าจะช่วยให้หลุดพ้นจากทุกข์ ทันใดที่พระองค์ตรัสออกมาชายผู้นั้นรู้สึกว่าร่างกายที่เจ็บปวดนั้นรู้สึกสบายขึ้น เมื่อชายผู้นั้นได้กลับไปแล้วทำมาหากินกิจการค้ารุ่งเรือง ครอบครัวนี้เป็นครอบครัวของ "การ์ตารซิงห์ " อยู่ที่เดลฮี และเป็นสาวกของพระองค์มาจวบจนทุกวันนี้

นายปริตาปาลซิงห์
คาน์เยา

ครั้งหนึ่งในเทศกาล โลฮิ-มางที พระศาสดา ศรีสัตคุรุฮารีซิงห์จี ได้เสด็จไปยังแค้สน มุกัตสัร มีประชนมาชมงานมากมาย เล่ากันว่าปีนี้ในงานมีการสวดพระคัมภีร์ กรันทซาฮิบ ถึง 700 คัมภีร์ และมีการทำบัรชาด ถึง 900 ถาด ประชาชนที่มาในงานรับประทานกันอย่างอิ่มหนำสำราญ พร้อมกับส่งไปยังที่พักอีกด้วย ประชาชนที่มาชุมนุมต่างสรรเสริญพระบารมีขององค์พระศาสดาศรีสัตคุรุฮารีซิงห์จี และในบรรดาประชาชนที่มาชุมนุมได้ปราวานตัวเป็นสาวกของพระองค์ และเลิกรับประทานอาหารสัตว์เป็นจำนวนถึง 1,000 ครอบครัวและได้รับพระธรรม "นาม" จากพระองค์และเป็นสาวกของพระองค์ พระองค์ทรงตั้ง มฮันต ฮารีซิงห์ เป็นผู้นำของสาวกเหล่านี้ และให้ใช้สัญลักษณ์ จากสีแดงเป็นสีขาว และเริ่มเรียนภาษาปัญาบี

ในแค้วน อุราก บรรดาสาวกเหล่านี้ได้ทำอนุสรณ์ของพระองค์ไว้เป็นที่ระลึก

พระองค์ทรงกำหราบพวกอันธพาลให้เป็นคนดี

ขอพระศาสดาศรีสัตคุรุฮารีซิงห์จีทรงจงพระเจริญยิ่งยืนนาน

นาย ปริตาปาล ซิงห์ คานัน

